੨੯ ਵਾਂ ਸਾਲ

# ਵਰਿਆਮ

ਸਤੰਬਰ, ੨੦੦੩



ਊਡੇ ਊਡਿ ਆਵੈ ਸੈ ਕੋਸਾ
ਤਿਸੁ ਪਾਛੈ ਬਚਰੇ ਛਰਿਆ॥
ਤਿਨ ਕਵਣੁ ਖਲਾਵੈ ਕਵਣੁ ਚੁਗਾਵੈ
ਮਨ ਮਹਿ ਸਿਮਰਨੁ ਕਰਿਆ॥

*-ਗੁਰੂ ਅਰਜਨ ਦੇਵ ਜੀ*

# ਵਰਿਆਮ

ਸਤੰਬਰ ੨੦੦੩
ਜਿਲਦ-੨੮
ਅੰਕ-੧੧

ਸੰਪਾਦਕ
ਜਗਦੀਸ਼ ਸਿੰਘ 'ਵਰਿਆਮ'

ਦਫਤਰ ਦਾ ਪਤਾ:
ਮਾਸਿਕ ਵਰਿਆਮ
ਲਾਡੋਵਾਲੀ ਰੋਡ
(ਸਾਹਮਣੇ ਸੈਂਟਰਲ ਟਾਊਨ)
ਜਲੰਧਰ- ੧੪੪੦੦੧
ਫੋਨ-ਦਫਤਰ : ੨੨੨੨੫੪੩
ਘਰ : ੨੪੫੬੨੮੯

Office Address :
Monthly WARIAM
(Punjabi)
Ladowali Road.
Opp. Central Town,
Jalandhar-144001
Ph. : 2222543 (O)
2456289 (R)

## ਵਰਿਆਮ ਦੇ ਦਰ

| | |
|---|---|
| ਇਹ ਅੰਕ | ੧੫-੦੦ |
| ਸਲਾਨਾ ਚੰਦਾ | ੧੫੦-੦੦ |
| ਪੰਜ ਸਾਲ ਲਈ | ੫੦੦-੦੦ |
| ਜੀਵਨ ਮੈਂਬਰ | ੧੫੦੦-੦੦ |
| ਵਿਦੇਸ਼ ਲਈ | ੨੫ ਪੌਂਡ ਜਾਂ ੩੫ ਡਾਲਰ ਅਮਰੀਕੀ ਹਵਾਈ ਡਾਕ ਰਾਹੀਂ |

ਚੈਕ ਡਰਾਫਟ Monthly Wariam ਜਾਂ ਕੇਵਲ Wariam ਦੇ ਨਾਂਅ ਤੇ ਹੀ ਭੇਜੇ ਜਾਣ।

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ



## ਚੌਮਿਸਰੇ / ਚਰਨ ਸੀਚੇਵਾਲਵੀ

ਬਰਫ਼ੀ ਉਹ ਵੀ ਨਹੀਂ ਬਹੁਤੀ ਸੁਆਦ ਹੁੰਦੀ
ਜਿਸਨੂੰ ਚਾਂਦੀ ਦੇ ਲੱਗੇ ਹੋਏ ਵਰਕ ਹੁੰਦੇ

ਜਿਸ ਕੌਮ ਦੇ ਮੂਰਖ ਬਣ ਜਾਣ ਆਗੂ
ਉਸ ਕੌਮ ਦੇ ਵੀ ਬੇੜੇ ਗਰਕ ਹੁੰਦੇ

ਬਹੁੜੀ ਓਸ ਦੀ ਰੱਬ ਵੀ ਨਹੀਂ ਸੁਣਦਾ
ਜਿਸਨੇ ਆਪ ਸਹੇੜ ਲਏ ਨਰਕ ਹੁੰਦੇ

'ਚਰਨ' ਜੁੱਗ ਜੁੱਗਾਂ ਜਿਊਂਦੇ ਉਹ ਰਹਿਣ ਲੇਖਕ
ਕੱਢੇ ਜਿਨ੍ਹਾਂ ਖਿਆਲਾਂ ਦੇ ਅਰਕ ਹੁੰਦੇ

***

ਸੱਚਮੁਚ ਜੇਕਰ ਤੂੰ ਪਾਰਖੂ ਹੈਂ
ਸੱਚ ਝੂਠ ਦਾ ਫਰਕ ਤਾਂ ਕੱਢ ਲਈਏ

ਆਪੇ ਧਰਤੀ ਇਹ ਬਣ ਸਵਰਗ ਜਾਊ,
ਪਹਿਲਾਂ ਅੰਦਰੋਂ ਨਰਕ ਤਾਂ ਕੱਢ ਲਈਏ।

ਰੱਬ ਬਾਰੇ ਵੀ ਸੋਚਾਂਗੇ ਕਿਤੇ ਬਹਿਕੇ,
ਪਹਿਲਾਂ ਅੰਦਰੋਂ ਤਰਕ ਤਾਂ ਕੱਢ ਲਈਏ।

ਸ਼ਬਦ ਖੜ੍ਹੇ ਜੋ ਮੂਹਰੇ ਕਤਾਰ ਬੰਨ੍ਹਕੇ,
ਪਹਿਲਾਂ ਇਨ੍ਹਾਂ ਦਾ ਅਰਕ ਤਾਂ ਕੱਢ ਲਈਏ।

੪੨੮, ਗੁਰੂ ਨਾਨਕਪੁਰਾ (ਵੈਸਟ)
ਡਾਕਖਾਨਾ- ਚੌਗਿਟੀ, ਜਲੰਧਰ- ੧੪੪੦੦੯

# ਪਾਰਲੀਮੈਂਟ ਵਿੱਚ ਸਿੱਖ ਲੀਡਰਾਂ ਦੀਆਂ ਤਸਵੀਰਾਂ

ਬੜੀ ਤਸੱਲੀ ਵਾਲੀ ਗੱਲ ਹੈ ਕਿ ਭਾਰਤ ਦੀ ਪਾਰਲੀਮੈਂਟ ਦੇ ਕੇਂਦਰੀ ਹਾਲ ਵਿਚ ਦੋ ਅਕਾਲੀ ਲੀਡਰਾਂ ਬਾਬਾ ਖੜਕ ਸਿੰਘ ਜੀ ਅਤੇ ਸ੍ਰੀਮਾਨ ਮਾਸਟਰ ਤਾਰਾ ਸਿੰਘ ਜੀ ਦੀਆਂ ਤਸਵੀਰਾਂ ਲਾ ਦਿੱਤੀਆਂ ਗਈਆਂ ਹਨ। ਬਾਬਾ ਖੜਕ ਸਿੰਘ ਜੀ ਬੜਾ ਚਿਰ ਸਿਖਾਂ ਦੇ ਬੇਤਾਜ ਬਾਦਸ਼ਾਹ ਕਹਿਲਾਏ ਬਾਦ ਵਿੱਚ ਉਹ ਕੌਮੀ ਵਿਚਾਰਾਂ ਦੇ ਹੋ ਗਏ। ਉਹਨਾਂ ਦੇ ਨਾਂਅ ਤੇ ਦਿਲੀ ਵਿੱਚ ਇਕ ਸੜਕ ਵੀ ਹੈ ਅਤੇ ਬਾਬਾ ਜੀ ਦੇ ਜਨਮ ਦਿਨ ਤੇ ਪੰਡਿਤ ਨਹਿਰੂ ਜੀ ਬਾਬਾ ਜੀ ਨੂੰ ਵਧਾਈ ਭੇਜਦੇ ਰਹੇ ਵੀ ਦਸੇ ਜਾਂਦੇ ਹਨ। ਅਕਾਲੀ ਸਿਆਸਤ ਵਿੱਚ ਜਦੋਂ ਉਬਾਲ ਆਉਂਦਾ ਹੈ ਤਾਂ ਇਹ ਤਾਜ ਬੇਤਾਜ ਨਹੀਂ ਵੇਖਦੀ। ਬਾਬਾ ਖੜਕ ਸਿੰਘ ਜੀ ਦਾ ਸੂਰਜ ਅਸਤ ਹੋ ਗਿਆ ਅਤੇ ਮਾਸਟਰ ਤਾਰਾ ਸਿੰਘ ਜੀ ਦਾ ਉਦੇ ਹੋਇਆ। ਮਾਸਟਰ ਤਾਰਾ ਸਿੰਘ ਜੀ ਦੇ ਹੱਥ ਅਕਾਲੀ ਪਾਰਟੀ ਦੀ ਬੇ ਰੋਕ-ਟੋਕ ਵਾਗ ਲਗਭਗ ਅੱਧੀ ਸਦੀ ਰਹੀ ਜਦੋਂ ਤਕ ਸੰਤ ਭਰਾਵਾਂ ਨੇ ਉਹਨਾਂ ਨੂੰ ਲਾਂਭੇ ਕਰਕੇ ਅਕਾਲੀ ਦਲ ਸਾਂਭ ਨਾ ਲਿਆ। ਮਾਸਟਰ ਤਾਰਾ ਸਿੰਘ ਸਿਖਾਂ ਦੇ ਵਾਹਦ ਲੀਡਰ ਕਹਿਲਾਏ। ਭਾਰਤ ਦੀ ਕੌਮੀ ਸਿਆਸਤ ਵਿੱਚ ਮਾਸਟਰ ਜੀ ਦਾ ਵਜੂਕਾ ਬਣਿਆ ਰਿਹਾ। ਭਾਰਤ ਦੀ ਆਜ਼ਾਦੀ ਦੇ ਦੌਰ ਵਿੱਚ ਮਾਸਟਰ ਜੀ ਅੰਗਰੇਜ਼ ਹਕੂਮਤ ਅਤੇ ਸਮਕਾਲੀ ਵੱਡੀਆਂ ਪਾਰਟੀਆਂ ਕਾਂਗਰਸ ਅਤੇ ਮੁਸਲਿਮ ਲੀਗ ਨਾਲ ਹੁੰਦੇ ਪਰਸਪਰ ਵਿਚਾਰ ਵਟਾਂਦਰੇ ਵਿੱਚ ਪ੍ਰਮੁਖ ਰਹੇ। ਭਾਰਤ ਦੀ ਆਜ਼ਾਦੀ ਬਾਦ ਕਈ ਵਾਰ ਅਕਾਲੀਆਂ ਦੀ ਕਾਂਗਰਸ ਸਰਕਾਰ ਨਾਲ ਬਣੀ ਅਤੇ ਕਈ ਵਾਰ ਟੁੱਟੀ। ਕਈ ਵਾਰ ਅਕਾਲੀ ਸਾਮੂਹਕ ਤੌਰ ਤੇ ਕਈ ਵਾਰ ਇਨਫਰਾਦੀ ਤੌਰ ਤੇ ਰਾਜ ਭਾਗ ਵਿੱਚ ਸ਼ਾਮਲ ਹੋਏ। ਮਾਸਟਰ ਜੀ ਦੀ ਕਿਰਪਾ ਨਾਲ ਜਿਨ੍ਹਾਂ ਨੂੰ ਰਾਜ ਭਾਗ ਵਿੱਚ ਵਜ਼ੀਰੀਆਂ ਅਤੇ ਪਦਵੀਆਂ ਦੀਆਂ ਕੁਰਸੀਆਂ ਮਿਲੀਆਂ ਉਹਨਾਂ ਦੀ ਸੂਚੀ ਬਹੁਤ ਲੰਬੀ ਹੈ। ਇਸ ਸੂਚੀ ਵਿੱਚ ਕਾਂਗਰਸ ਦੇ ਵੱਡੇ ਵੱਡੇ ਲੀਡਰ ਵੀ ਆਏ ਅਤੇ ਅਕਾਲੀ ਵੀ, ਪਰ ਮਾਸਟਕ ਜੀ ਨੇ ਆਪ ਕਦੇ ਸਰਕਾਰੀ ਪਦਵੀ, ਵਿਧਾਨ ਸਭਾ, ਲੋਕ ਸਭਾ ਦੀ ਮੈਂਬਰੀ ਜਾਂ ਵਜ਼ੀਰੀ ਦੀ ਕੁਰਸੀ ਗ੍ਰਹਿਣ ਨਾ ਕੀਤੀ। ਕਈ ਵਾਰ ਉਹ ਇਕੱਲੇ ਵੀ ਰਹਿ ਗਏ ਪਰ ਉਹਨਾਂ ਦੇ ਬੋਲ ਆਪਣੀ ਅਹਿਮੀਅਤ ਬਣਾਈ ਰਖਦੇ। ਸਿਖਾਂ ਦੇ ਮਸਲਿਆਂ ਇਸ ਦੇ ਵੱਖ-ਵੱਖ ਵਰਗਾਂ, ਸੰਪ੍ਰਦਾਵਾਂ ਦੇ ਵਿਚਾਰਾਂ ਅਤੇ ਮਾਨਤਾਵਾਂ ਦਾ ਵੀ ਉਹਨਾਂ ਨੂੰ ਪੂਰਾ ਗਿਆਨ ਸੀ ਅਤੇ ਇਹਨਾਂ ਵਿੱਚ ਮੇਲ-ਜੋਲ ਅਤੇ ਸਮਤੋਲ ਵੀ ਉਹ ਬਣਾਈ ਰਖਦੇ ਸਨ। ਮਾਸਟਰ ਜੀ ਲੇਖਕ ਵੀ ਅੱਛੇ ਸਨ। ਭਾਵੇਂ ਧੂਆਂ ਧਾਰ ਤਕਰੀਰ ਕਰਨ ਵਾਲੇ ਬੁਲਾਰੇ ਨਹੀਂ ਸਨ ਪਰ ਆਪਣੇ ਮੁੱਦਿਆਂ ਨੂੰ ਪੇਸ਼ ਕਰਨ ਵਿੱਚ ਉਹ ਬਹੁਤੇ ਭਾਸ਼ਣਕਾ... ...ਰਾਂ ਤੋਂ ਉਤੇ ਸਨ। ਸਿਖਾਂ ਦੀ ਸੱਤਾ ਦੇ ਆਕਾਸ਼ ਤੇ ਕਈ ਸੂਰਜ ਚੜ੍ਹੇ ਅਤੇ ਕਈ ਲੱਥੇ। ਮਾਸਟਰ ਜੀ ਨੂੰ ਵੀ ਉਹਨਾ... ...ਦੇ ਜੀਂਦੇ ਜੀਅ ਹੀ ਸਿਆਸੀ ਕੇਂਦਰ ਤੋਂ ਲਾਂਭੇ ਹੋਣਾ ਪਿਆ ਅਤੇ ਫੇਰ ਹੋਰ ਤੋਂ ਹੋਰ ਹੁੰਦਾ ਗਿਆ।

ਸਮੇਂ ਦੇ ਰੰਗ ਨਿਆਰੇ ਹਨ... ...ਜਿਸ ਭਾਰਤੀਆ ਜਨ ਸੰਘ ਪਾਰਟੀ ਨਾਲ ਮਾਸਟਰ ਜੀ ਦਾ ਇਟ ਖੜਕਾ ਰਿਹਾ। ਜਿਸ ਦੇ ਦੁਖੋਂ ਉਹਨਾਂ ਨੇ ਮੋਰਚੇ... ...ਲਾਏ ਅਤੇ ਜੋ ਪੰਜਾਬ ਵਿੱਚ ਊੜੀ ਈੜੀ ਨਹੀਂ ਪੜ੍ਹੇਂਗੇ ਦੇ ਨਾਅਰੇ ਮਾਰਦੇ ਰਹੇ ਸਮਾਂ ਪਾ ਕੇ ਉਸ ਜਨ ਸੰਘ ਦੀ ... ...ਵਾਰਸ ਭਾਰਤੀ ਜੰਤਾ ਪਾਰਟੀ ਨਾਲ ਹਾਕਮ ਅਕਾਲੀ ਦਲ ਦਾ ਗੰਢ ਚਿਤਰਾਵਾ ਹੋ ਗਿਆ। ਇਹ ਦੋਹਾਂ ਪਾਰਟੀ... ...ਆਂ ਦੀ ਸਿਆਸੀ ਸਮਝਦਾਰੀ ਸੀ ਕਿ ਉਹਨਾਂ ਸਮਝਿਆ ਕਿ ਸਿਆਸੀ ਸੱਤਾ ਕਾਇਮ ਕਰਨ ਅਤੇ ਬਣਾਈ ... ਰਖਣ ਵਿੱਚ ਇਹ ਜ਼ਰੂਰੀ ਹੈ ਕਿ ਇਸ ਗੰਢ ਚਿਤਰਾਵੇ ਦੀ ਗੰਢ ਪੀਚਵੀਂ ਹੋਵੇ।

ਇਹ ਸਿਆਸੀ ਤਕਾਜ਼ੇ ਬਹੁਤ ਕੁਝ ਕਰਾ ਦਿੰਦੇ ਹਨ। ਦੇਸ ਵਿੱਚ ਕਈ ਸੂਬਿਆਂ ਦੀਆਂ ਵਿਧਾਨ ਸਭਾਵਾਂ ਅਤੇ ਉਸ ਤੋਂ ਬਾਦ (ਜਾਂ ਨਾਲ) ਪਾਰਲੀਮੈਂਟ ਦੀਆਂ ਚੋਣਾਂ ਹੋਣ ਵਾਲੀਆਂ ਹਨ। ਦੇਸ਼ ਵਿੱਚ ਭਾਵੇਂ ਆਬਾਦੀ ਬਹੁਤ ਵੱਧ ਗਈ ਹੈ ਅਤੇ ਅਜੇ ਵਧਦੀ ਜਾਣੀ ਹੈ ਇਸ ਵਾਸਤੇ ਘੱਟ ਆਬਾਦੀ ਅਤੇ ਬਚਿਆਂ ਦੀ ਘੱਟ ਉਪਜ ਤੇ ਜ਼ੋਰ ਦਿਤਾ ਜਾ ਰਿਹਾ ਹੈ ਪਰ ਇਹ ਵੀ ਹਕੀਕਤ ਹੈ ਕਿ ਹਕੂਮਤ ਦੀ ਪਉੜੀ ਦੇ ਉਤਲੇ ਡੰਡੇ ਤੇ ਪੈਰ ਧਰਨ ਲਈ ਇਹਨਾਂ ਕਰੋੜਾਂ ਲੋਕਾਂ ਦੀਆਂ ਵੋਟਾਂ ਦੀ ਲੋੜ ਹੈ. ਅਤੇ ਇਹ ਵੋਟ ਹੀ ਅਜੀਬ ਅਜੀਬ ਤਰ੍ਹਾਂ ਦੀਆਂ ਗੱਲਾਂ ਕਰਾਉਂਦੀ ਹੈ। ਭਾਵੇ ਬਾਬਾ ਖੜਕ ਸਿੰਘ ਜੀ ਅਤੇ ਮਾਸਟਰ ਤਾਰਾ ਸਿੰਘ ਜੀ ਬੜੀਆਂ ਉਚੀਆਂ ਸੁਚੀਆਂ ਹਸਤੀਆਂ ਸਨ ਪਰ ਇਸ ਵੇਲੇ ਉਹਨਾਂ ਦੀਆਂ

ਤਸਵੀਰਾਂ ਦਾ ਪਾਰਲੀਮੈਂਟ ਦੇ ਸੈਂਟਰਲ ਹਾਲ ਵਿੱਚ ਸਸ਼ੋਭਤ ਹੋਣਾ ਅਤੇ ਮਹਾਰਾਜਾ ਰਣਜੀਤ ਸਿੰਘ ਦਾ ਘੋੜੇ ਚੜ੍ਹਿਆਂ ਦਾ ਬੁੱਤ ਪਾਰਲੀਮੈਂਟ ਵਿੱਚ ਲਗਣਾ ਵੋਟਾਂ ਦੀ ਰਾਜਨੀਤੀ ਚੋਂ ਹੀ ਨਿਕਲਿਆ ਕਾਰਜ ਹੈ। ਉਂਝ ਇਹ ਚੰਗੀ ਗੱਲ ਹੀ ਹੈ ਕਿ ਲੋਕ ਰਾਜ ਵਿੱਚ ਕਦੇ ਕਦੇ ਉਹ ਦਿਨ ਆਉਂਦੇ ਹਨ ਜਦੋਂ ਹਾਕਮ ਪਾਰਟੀਆਂ ਨੂੰ ਵੀ ਅਜਿਹੇ ਕਾਰਜ ਕਰਨੇ ਪੈ ਜਾਂਦੇ ਹਨ ਜਿਨਾਂ ਲਈ ਉਹ ਮਨੋ ਤਿਆਰ ਨਹੀਂ ਹੁੰਦੇ। ਇਹ ਤਸਵੀਰਾਂ ਅਤੇ ਬੁੱਤ ਦਾ ਸਥਾਪਤ ਹੋਣਾ ਚੰਗਾ ਕਾਰਜ ਹੈ ਇਸ ਵਾਸਤੇ ਅਸੀਂ ਸ਼ਲਾਘਾ ਕਰਦੇ ਹਾਂ।

ਸਵਰਗੀ ਸ਼ਾਇਰ ਸ. ਸ. ਮੀਸ਼ਾ ਦਾ ਇਕ ਸ਼ੇਅਰ ਹੈ ਕਿ "ਛੇੜੀ ਕਿਸੇ ਨੇ ਜਦ ਇਨਕਲਾਬ ਦੀ ਗਲ। ਯਾਦ ਆ ਗਈ ਸਾਨੂੰ ਇਕ ਖਾਬ ਦੀ ਗੱਲ"। ਸਾਨੂੰ ਵੀ ਪਾਰਲੀਮੈਂਟ ਵਿੱਚ ਅਕਾਲੀ ਸਿਖ ਨੇਤਾਵਾਂ ਦੀਆਂ ਤਸਵੀਰਾਂ ਸਥਾਪਤ ਹੋਣ ਨਾਲ ਇਕ ਖਾਬ ਦੀ ਗਲ ਯਾਦ ਆ ਗਈ ਹੈ।

ਦੇਸ਼ ਦੀ ਆਜ਼ਾਦੀ ਵਾਸਤੇ ਜਦੋਂ ਵੀ ਜ਼ਿਕਰ ਛਿੜਿਆ ਹੈ ਤਾਂ ਪੰਜਾਬ ਵਿੱਚ ਨਾਮਧਾਰੀ ਲਹਿਰ ਦਾ ਜ਼ਿਕਰ ਨਮਾਇਆ ਤੌਰ ਤੇ ਆਇਆ ਹੈ। ਥੋਕ ਵਿੱਚ ਪਾਈਆਂ ਸ਼ਹੀਦੀਆਂ ਵੀ ਹਨ ਦੇਸ਼ ਨੂੰ ਆਜ਼ਾਦ ਕਰਾਉਣ ਲਈ ਚੁਣਿਆ ਮਾਰਗ ਵੀ ਹੈ ਅਤੇ ਉਸ ਉਤੇ ਸਾਬਤ ਕਦਮ ਅਡੋਲ ਤੁਰਨ ਦੀ ਗਾਥਾ ਵੀ ਹੈ। ਦੇਸ਼ ਦੇ ਵਡੇ ਲੀਡਰਾਂ ਪੰਡਿਤ ਜਵਾਹਰ ਲਾਲ ਨਹਿਰੂ ਪ੍ਰਧਾਨ ਮੰਤਰੀ ਅਤੇ ਬਾਬੂ ਰਾਜਿੰਦਰ ਪ੍ਰਸ਼ਾਦ ਰਾਸ਼ਟਰਪਤੀ ਨੇ ਵੀ ਲਿਖਤੀ ਤੌਰ ਤੇ ਮੰਨਿਆ ਹੈ ਕਿ ਮਹਾਤਮਾ ਗਾਂਧੀ ਤੋਂ ਸੱਠ ਸਾਲ ਪਹਿਲਾਂ ਸਤਿਗੁਰੂ ਰਾਮ ਸਿੰਘ ਜੀ ਨੇ ਨਾ ਮਿਲਵਰਤਣ ਦਾ ਰਸਤਾ ਦਿਖਆਇਆ ਸੀ। ਨੇਤਾ ਜੀ ਸੁਭਾਸ਼ ਚੰਦਰ ਬੋਸ ਅਤੇ ਸ਼ਹੀਦ ਭਗਤ ਸਿੰਘ ਜਿਹੇ ਗਰਮਦਲੀਆਂ ਨੇ ਵੀ ਸਤਿਗੁਰੂ ਰਾਮ ਸਿੰਘ ਵਲੋਂ ਆਰੰਭੇ ਅੰਦੋਲਨ ਨੂੰ ਅਕੀਦਤ ਪੇਸ਼ ਕੀਤੀ ਹੈ। ਸਿਖ ਲੀਡਰ ਵੀ ਇਸ ਗੱਲ ਨੂੰ ਮਨਦੇ ਰਹੇ ਹਨ। ਗੁਰਦੁਆਰਾ ਗ਼ਜ਼ਟ ਦੇ ਜੂਨ ੧੯੭੨ ਅੰਕ ਵਿੱਚ ਲਿਖਿਆ ਹੈ "ਭਾਰਤ ਦੀ ਆਜ਼ਾਦੀ ਦੇ ਸੰਗਰਾਮ ਦੀ ਸਾਰੇ ਸੰਸਾਰ ਵਿਚ ਸਰਕਾਰੀ ਪੱਧਰ ਤੇ ਜੋ ਪਬਲਿਸਟੀ ਵੀ ਕੀਤੀ ਜਾਵੇ, ਉਸ ਵਿਚ ਇਹ ਠੋਕ ਵਜਾ ਕੇ ਦਸਿਆ ਜਾਵੇ ਕਿ ਦੇਸ ਦੀ ਆਜ਼ਾਦੀ ਦੀ ਬੁਨਿਆਦ ਰੱਖਣ ਵਾਲੇ ਬਾਬਾ ਰਾਮ ਸਿੰਘ ਜੀ ਸਨ। ਜਿਨ੍ਹਾਂ ਕਾਂਗਰਸ ਦੇ ਜਨਮ ਤੋਂ ਵੀ ਬਹੁਤ ਪਹਿਲਾਂ ਜਾਬਰ ਅੰਗਰੇਜ਼ ਸਰਕਾਰ ਨਾਲ ਲੋਹਾ ਲਿਆ। ਸ਼ਾਂਤਮਈ ਦੀ ਸ਼ਾਨਦਾਰ ਜੰਗ ਲੜੀ। ਅੰਗਰੇਜ਼ ਵਿਰੁੱਧ ਨਾ-ਮਿਲਵਰਤਨ ਦੀ ਲਹਿਰ ਚਲਾਈ। ਸਰਕਾਰੀ ਡਾਕਖਾਨਿਆਂ ਦਾ, ਰੇਲਾਂ ਦਾ ਅਤੇ ਹੋਰ ਸਰਕਾਰੀ ਦਫਤਰਾਂ ਦਾ ਬਾਈਕਾਟ ਕੀਤਾ। ਸੁਦੇਸ਼ੀ ਲਹਿਰ ਦੇ ਵੀ ਬਾਨੀ ਬਾਬਾ ਰਾਮ ਸਿੰਘ ਜੀ ਹੀ ਸਨ ਅਤੇ ਜੋ ਜਲਾਵਤਨ ਕੀਤੇ ਗਏ ਅਤੇ ਪਹਿਲੇ ਸਿਆਸੀ ਆਗੂ ਹਨ। .......ਜੇ ਸਾਡੇ ਦੇਸ਼ ਵਿਚ ਤੰਗ-ਨਜ਼ਰੀਆ ਨਾ ਹੁੰਦਾ ਅੱਜ ਆਪ ਫਾਦਰ ਆਫ ਦੀ ਨੇਸ਼ਨ ਕਰਕੇ ਪੂਜ ਜਾਂਦੇ।"

ਸਮੇਂ ਸਮੇਂ ਮੰਗ ਵੀ ਉਠਦੀ ਰਹੀ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਦੀ ਤਸਵੀਰ ਪਾਰਲੀਮੈਂਟ ਵਿੱਚ ਲਗੇ। ਇਕ ਵਾਰ ਤਾਂ ਤਸਵੀਰ ਤਿਆਰ ਵੀ ਕੀਤੀ ਗਈ ਸੀ। ਸ. ਪ੍ਰਕਾਸ਼ ਸਿੰਘ ਬਾਦਲ ਦੇ ਰਾਜ ਕਾਲ ਵਿੱਚ ਪੰਜਾਬ ਅਸੰਬਲੀ ਅਤੇ ਪਾਰਲੀਮੈਂਟ ਵਿੱਚ ਸਤਿਗੁਰੂ ਰਾਮ ਸਿੰਘ ਜੀ ਦੀ ਤਸਵੀਰ ਸਸ਼ੋਭਤ ਕਰਨ ਕਰਵਾਉਣ ਦੇ ਐਲਾਨ ਵੀ ਹੋਏ। ਸਾਨੂੰ ਕਿਸੇ ਨੇ ਦੱਸਿਆ ਹੈ ਕਿ ਪੰਜਾਬ ਅਸੰਬਲੀ ਵਿੱਚ ਤਸਵੀਰ ਲਗਾਈ ਗਈ ਹੈ ਪਰ ਇਸ ਦੇ ਕਿਸੇ ਉਦਘਾਟਨ ਦਾ ਪਰਚਾਰ ਅਸੀਂ ਨਹੀਂ ਸੁਣਿਆ। ਤਸਵੀਰ ਲਾਉਣ ਦਾ ਮਤਲਬ ਵੀ ਤਾਂ ਪਬਲਿਸਿਟੀ ਨਾਲ ਜੁੜਿਆ ਹੁੰਦਾ ਹੈ।

ਲੰਮਾ ਸਮਾਂ ਦੇਸ਼ ਵਿੱਚ ਕਾਂਗਰਸ ਦਾ ਰਾਜ ਰਿਹਾ ਹੈ। ਪੰਡਿਤ ਨਹਿਰੂ ਸ੍ਰੀ ਭੈਣੀ ਸਾਹਿਬ ਘਟੋ ਘੱਟ ਦੋ ਵਾਰ ਆਪ ਆ ਚੁੱਕੇ ਹਨ। ਇਕ ਵਾਰ ਪ੍ਰਧਾਨ ਮੰਤਰੀ ਬਨਣ ਤੋਂ ਪਹਿਲਾਂ ਅਤੇ ਇਕ ਵਾਰ ਬਾਦ ਵਿਚ। ਪ੍ਰਧਾਨ ਮੰਤਰੀ ਅਟਲ ਬਿਹਾਰੀ ਬਾਜਪਾਈ ਮਲੇਰਕੋਟਲੇ ਸ਼ਹੀਦੀ ਸਮਾਰਕ ਦੀ ਜ਼ਿਆਰਤ ਕਰ ਗਏ ਹਨ ਅਤੇ ਦਿੱਲੀ ਵਿੱਚ ਵੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਿਵਾਸ ਤੇ ਹੋ ਆਏ ਹਨ। ਇਕ ਪ੍ਰਮੁਖ ਨਾਮਧਾਰੀ ਨੇਤਾ ਸ. ਹਰਵਿੰਦਰ ਸਿੰਘ ਹੰਸਪਾਲ ਪੰਜਾਬ ਕਾਂਗਰਸ ਕਮੇਟੀ ਦੇ ਪ੍ਰਧਾਨ ਕਾਂਗਰਸ ਦੀ ਵਰਤਮਾਨ ਹਾਈ ਕਮਾਂਡ ਵਲੋਂ ਨਿਯੁਕਤ ਹੋਏ ਹਨ। ਇਕ ਹੋਰ ਨਾਮਧਾਰੀ ਸ. ਇੰਦਰ ਸਿੰਘ, ਝਾਰਖੰਡ ਰਾਜ ਦੇ ਸਪੀਕਰ ਹਨ ਅਤੇ ਇਕ ਸਮੇਂ ਮੁੱਖ ਮੰਤਰੀ ਵੀ ਬਣ ਚਲੇ ਹਨ। ਭਾਰਤੀ ਘੱਟ ਗਿਣਤੀ ਕਮਿਸ਼ਨ ਦੇ ਚੇਅਰਮੈਨ ਤਰਲੋਚਨ ਸਿੰਘ ਹਨ। ਉਹਨਾਂ ਦੇ ਨਾਮ ਨਾਲ ਕੁਸ਼ਲਤਾ ਜੁੜੀ ਹੋਈ ਹੈ ਅਤੇ ਬਹੁਤ ਵੱਡੇ ਵੱਡੇ ਕੰਮਾਂ ਪਿਛੇ ਉਹਨਾਂ ਦਾ ਗੁਪਤ ਹੱਥ ਹੁੰਦਾ ਹੈ। ਉਹ ਸਾਰੀਆਂ ਰਾਜਸੀ ਪਾਰਟੀਆਂ ਘੱਟ ਵਧ ਗਿਣਤੀਆਂ ਵਾਲੇ ਧਰਮਾਂ ਅਤੇ ਛੋਟੀਆਂ ਮੋਟੀਆਂ ਸਮਾਜਕ ਇਕਾਈਆਂ ਦੀ ਜਾਣਕਾਰੀ ਰੱਖਦੇ ਹਨ। ਘੱਟ ਗਿਣਤੀਆਂ ਵਿੱਚ ਮੁਸਲਮਾਨ, ਸਿੱਖ, ਈਸਾਈ ਪ੍ਰਮੁੱਖ ਤੌਰ ਤੇ ਆਉਂਦੇ ਹਨ। ਨਾਮਧਾਰੀ ਤਾਂ ਘੱਟ ਗਿਣਤੀ ਸਿੱਖਾਂ ਵਿੱਚ ਵੀ ਅਗੋਂ ਹੋਰ ਅਲਪ ਗਿਣਤੀ ਵਿੱਚ ਹਨ। ਅਸੀਂ ਚਾਹੁੰਦੇ ਹਾਂ ਕਿ ਹੋਰ ਨਹੀਂ ਤਾਂ ਸ. ਤਰਲੋਚਨ ਸਿੰਘ ਅਤੇ ਸ. ਹੰਸਪਾਲ ਆਪਣੇ

ਆਪਣੇ ਰਸੂਖ ਨੂੰ ਵਰਤਣ। ਨਾਮਧਾਰੀਆਂ ਦੀ ਭੂਮਿਕਾ ਦੇਸ਼ ਆਜ਼ਾਦੀ ਸੰਗਰਾਮ ਵਿੱਚ ਬੇਸ਼ਕ ਲਾ ਮਿਸਾਲ ਹੈ। ਉਹਨਾਂ ਦੀਆਂ ਕੁਰਬਾਨੀਆਂ ਲਾ ਮਿਸਾਲ ਹਨ। ਇਹ ਮੰਨਦੇ ਵੀ ਸਾਰੇ ਹਨ। ਪਰ ਉਹ ਅਲਪ ਮਤ ਵਿਚ ਹਨ। ਬਹੁਤ ਘੱਟ ਗਿਣਤੀ ਵਿੱਚ ਹਨ। ਇਹ ਹੀ ਉਹਨਾਂ ਦਾ ਦੋਸ਼ ਹੈ।

ਬਰਦਾ ਸੈਆਂ ਦਰਖਤਾਂ ਦੀ ਕਰੇ ਰਾਖੀ
ਮੇਵਾ ਪੱਕੇ ਤਾਂ ਖਾਣ ਨਸੀਬ ਵਾਲੇ

ਅਸੀਂ ਸ. ਤਰਲੋਚਨ ਸਿੰਘ ਜੀ ਨੂੰ ਕਹਿਣਾ ਚਾਹਾਂਗੇ ਤੁਸਾਂ ਬਹੁਤ ਸ਼ਲਾਘਾ ਯੋਗ ਕੰਮ ਕੀਤੇ ਹਨ। ਬੜੀ ਭੱਲ ਖੱਟੀ ਹੈ। ਇਹ ਵੀ ਕੰਮ ਸਿਰੇ ਚਾੜ੍ਹਣ ਵਾਲਾ ਹੈ। ਅਸੀਂ ਸ. ਹੰਸਪਾਲ ਜੀ ਨੂੰ ਵੀ ਆਖਦੇ ਹਾਂ ਕਿ ਤੁਹਾਨੂੰ ਸਤਿਗੁਰਾਂ ਮੌਕਾ ਬਖਸ਼ਿਆ ਹੈ। ਆਹ ਕੰਮ ਕਰਵਾ ਦਿਓ ਤਾਂ ਤੁਸੀਂ ਵੀ ਅਮਰ ਹੋ ਜਾਓਗੇ। *—ਜਗਦੀਸ਼ ਸਿੰਘ*

## ਸ. ਸ਼ਿਵਦਰਸ਼ਨ ਸਿੰਘ

ਸ. ਇਕਬਾਲ ਸਿੰਘ ਸਾਬਕਾ ਮੈਂਬਰ ਰਾਜ ਸਭਾ ਅਤੇ ਸਕੱਤਰ ਕੁਲ ਹਿੰਦ ਕਾਂਗਰਸ ਦੇ ਭਰਾਤਾ ਸ. ਸ਼ਿਵਦਰਸ਼ਨ ਸਿੰਘ ਪਿਛਲੇ ਦਿਨੀਂ ਸਦੀਵੀ ਵਿਛੋੜਾ ਦੇ ਗਏ ਸਨ। ਸ. ਸ਼ਿਵਦਰਸ਼ਨ ਸਿੰਘ ਬਹੁਤ ਹਰਮਨ ਪਿਆਰੇ ਅਤੇ ਸਫਲ ਕਾਰੋਬਾਰੀ ਸਨ। ਸ. ਇਕਬਾਲ ਸਿੰਘ ਦੀ ਵੱਡੀ ਧਿਰ ਅਤੇ ਬਾਂਹ ਸਨ। ਸ. ਇਕਬਾਲ ਸਿੰਘ ਨੂੰ ਸਮਾਜੀ ਕਾਰਜਾਂ ਵਾਸਤੇ ਵਕਤ ਕੱਢਣ ਲਈ ਸ. ਸ਼ਿਵਦਰਸ਼ਨ ਸਿੰਘ ਦਾ ਬਹੁਤ ਵੱਡਾ ਸਹਿਯੋਗ ਸੀ। ਉਹਨਾਂ ਦੇ ਨਿਧਨ ਨਾਲ ਸ. ਇਕਬਾਲ ਸਿੰਘ ਅਤੇ ਉਨ੍ਹਾਂ ਦੇ ਵੱਡੇ ਭਰਾਤਾ ਸ. ਮਹਿਆ ਸਿੰਘ ਨਾਰਵੇ ਨਿਵਾਸੀ ਅਤੇ ਸਮੁੱਚੇ ਪਰਿਵਾਰ ਨੂੰ ਬਹੁਤ ਵੱਡਾ ਧੱਕਾ ਲੱਗਾ ਹੈ। ਸ. ਸ਼ਿਵਦਰਸ਼ਨ ਸਿੰਘ ਨਮਿਤ ਅੰਤਿਮ ਅਰਦਾਸ ੩੦ ਜੁਲਾਈ ੨੦੦੩ ਨੂੰ ਗੁਰਦੁਆਰਾ ਸਿੰਘ ਸਭਾ ਮਾਡਲ ਟਾਊਨ ਜਲੰਧਰ ਵਿਚ ਕੀਤੀ ਗਈ। ਇਸ ਅਵਸਰ ਤੇ ਭਾਰੀ ਗਿਣਤੀ ਵਿਚ ਸੰਗਤਾਂ ਦਾ ਇਕੱਠ ਹੋਇਆ ਜਿਸ ਵਿਚ ਸਭ ਰਾਜਸੀ ਪਾਰਟੀਆਂ ਦੇ ਉੱਘੇ ਲੀਡਰ ਧਾਰਮਿਕ ਸੰਸਥਾਵਾਂ ਦੇ ਮੁਖੀ, ਦੋਸਤ ਮਿੱਤਰ ਅਤੇ ਇਲਾਕੇ ਦੇ ਨਾਗਰਿਕ ਸ਼ਾਮਲ ਹੋਏ। ਪੰਜਾਬ ਕਾਂਗਰਸ ਦੇ ਪ੍ਰਧਾਨ ਸ. ਹਰਵਿੰਦਰ ਸਿੰਘ ਹੰਸਪਾਲ, ਕੌਮੀ ਘੱਟ ਗਿਣਤੀ ਕਮਿਸ਼ਨ ਦੇ ਚੇਅਰਮੈਨ ਸ. ਤਰਲੋਚਨ ਸਿੰਘ, ਅਜੀਤ ਅਖਬਾਰ ਦੇ ਮੁੱਖ ਸੰਪਾਦਕ ਸ. ਬਰਜਿੰਦਰ ਸਿੰਘ ਹਮਦਰਦ, ਬੀਬੀ ਜਾਗੀਰ ਕੌਰ ਸਾਬਕਾ ਪ੍ਰਧਾਨ ਸ਼੍ਰੋਮਣੀ ਕਮੇਟੀ, ਚੌਧਰੀ ਜਗਜੀਤ ਸਿੰਘ ਮੰਤਰੀ ਪੰਜਾਬ ਸਰਕਾਰ, ਸ. ਐਸ.ਪੀ. ਸਿੰਘ ਵਾਈਸ ਚਾਂਸਲਰ ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ. ਉਮਰਾਓ ਸਿੰਘ ਸਾਬਕਾ ਐਮ.ਪੀ. ਸ. ਸੁਰਜੀਤ ਸਿੰਘ ਮਿਨਹਾਸ ਸਾਬਕਾ ਸਪੀਕਰ ਪੰਜਾਬ ਅਸੈਂਬਲੀ ਆਦਿਕ ਨੇ ਭਾਵ ਭਿੰਨੀ ਸ਼ਰਧਾਂਜਲੀ ਭੇਟ ਕੀਤੀ। ਅਰਦਾਸ ਸਮਾਗਮ ਵਿਚ ਬਾਬਾ ਹਰਬੰਸ ਸਿੰਘ ਕਾਰ ਸੇਵਾ ਵਾਲੇ, ਨਿਹੰਗ ਜਥੇਬੰਦੀਆਂ ਦੇ ਮਹਾਂਪੁਰਸ਼, ਸ. ਜਗਜੀਤ ਸਿੰਘ ਅਨੰਦ ਸੰਪਾਦਕ ਨਵਾਂ ਜ਼ਮਾਨਾ, ਜਲੰਧਰ ਦੇ ਮੇਅਰ ਸ੍ਰੀ ਸੁਰਿੰਦਰ ਮਹੇ, ਇੰਪਰੂਵਮੈਂਟ ਟਰੱਸਟ ਦੇ ਚੇਅਰਮੈਨ ਸ. ਤਜਿੰਦਰ ਸਿੰਘ ਬਿੱਟੂ ਸਮੇਤ ਭਾਰੀ ਗਿਣਤੀ ਵਿਚ ਸਾਬਕਾ ਵਿਧਾਇਕ ਚੇਅਰਮੈਨ ਅਤੇ ਲੀਡਰ ਸ਼ਾਮਿਲ ਸਨ। ਸ. ਇਕਬਾਲ ਸਿੰਘ ਦੇ ਭਰਾਤਾ ਸ. ਮਹਿਆ ਸਿੰਘ ਵੀ ਉਚੇਚੇ ਨਾਰਵੇ ਤੋਂ ਆਏ ਸਨ। ਭਾਈ ਹਰਜਿੰਦਰ ਸਿੰਘ ਸ੍ਰੀ ਨਗਰ ਵਾਲਿਆਂ ਵੈਰਾਗਮਈ ਕੀਰਤਨ ਕੀਤਾ।

ਅਸੀਂ ਸ. ਇਕਬਾਲ ਸਿੰਘ ਸ. ਮਹਿਆ ਸਿੰਘ ਦੇ ਪਰਿਵਾਰ ਦੇ ਇਸ ਵਿਛੋੜੇ ਵਿਚ ਸ਼ਾਮਲ ਹਾਂ।

*—ਜਗਦੀਸ਼ ਸਿੰਘ*

## ਪਹਿਲਵਾਨ ਕਰਤਾਰ ਸਿੰਘ

ਪੰਜਾਬ ਖੇਡ ਵਿਭਾਗ ਦੇ ਡਾਇਰੈਕਟਰ, ਪ੍ਰਸਿੱਧ ਪਹਿਲਵਾਨ ਪਦਮ ਸ੍ਰੀ ਸ. ਕਰਤਾਰ ਸਿੰਘ ਹੰਗਰੀ ਵਿਚ ਹੋਈ ੧੨ਵੀਂ ਵਿਸ਼ਵ ਵੈਟਰਨ ਕੁਸ਼ਤੀ ਵਿਚ ਇਕ ਵਾਰ ਮੁੜ ਚੈਂਪੀਅਨ ਬਣ ਕੇ ਭਾਰਤ ਆਏ ਹਨ। ਸੰਸਾਰ ਦੇ ਵੱਖ-ਵੱਖ ਦੇਸ਼ਾਂ ਵਿਚ ਹੁਣ ਤਕ ੧੨ ਮੁਕਾਬਲੇ ਹੋ ਚੁੱਕੇ ਹਨ। ਇਹਨਾਂ ਚੋਂ ਕਰਤਾਰ ਸਿੰਘ ਅੱਠ ਵਾਰ ਚੈਂਪੀਅਨ ਰਹੇ ਹਨ ਅਤੇ ਕੇਵਲ ਇਕ ਵਾਰ ਸਿਲਵਰ ਮੈਡਲਿਸਟ ਭਾਵ ਦੋ ਨੰਬਰ ਤੇ ਆਏ ਸਨ। ਸ. ਕਰਤਾਰ ਸਿੰਘ ਅਜੇ ਵੀ ਆਪਣੇ ਸਰੀਰ ਨੂੰ ਕਾਇਮ ਰਖਦਿਆਂ ਖੇਡ ਵਿਭਾਗ ਦੇ ਡਾਇਰੈਕਟਰ ਹੁੰਦਿਆ ਸਰੀਰਕ ਅਭਿਆਸ ਵੀ ਕਰਦੇ ਹਨ। ਉਹਨਾਂ ਵਲੋਂ ਇਸ ਤਰ੍ਹਾਂ ਵੈਟਰਨ ਕੁਸ਼ਤੀ ਵਿਚ ਜ਼ਮਾਨੇ ਦੇ ਰੁਸਤਮ ਬਨਣ ਤੇ ਖੇਡ ਪ੍ਰੇਮੀਆਂ ਵਿਚ ਖੁਸ਼ੀ ਦੀ ਲਹਿਰ ਦੌੜ ਗਈ ਹੈ। ਅਦਾਰਾ ਵਰਿਆਮ ਵਲੋਂ ਵਧਾਈਆਂ। *—ਜਗਦੀਸ਼ ਸਿੰਘ*

# ਗ਼ਜ਼ਲਾਂ/ਸੁਰਜੀਤ ਸਿੰਘ ਜੀਤ ਮੋਰਿੰਡਾ

(੧)

ਵਸਤਰ ਬਦਲ ਬਦਲ ਕੇ ਸੰਵਰ ਆਉਂਦਾ ਹਾਂ ਮੈਂ
ਉਹ ਨਹੀਂ ਜੋ ਕੁਝ ਨਜ਼ਰ ਆਉਂਦਾ ਹਾਂ ਮੈਂ

ਜਦ ਕਦੇ ਵੀ ਮੈਂ ਹਾਂ ਹੁੰਦਾ ਅਪਣੀ 'ਮੈਂ' ਦੇ ਰੂਬਰੂ
ਤੈਅ ਕਰਕੇ ਇਕ ਅਨਜਾਣੀ ਡਗਰ ਆਉਂਦਾ ਹਾਂ ਮੈਂ

ਨ੍ਹੇਰਿਆਂ ਦੇ ਮਗਰ ਮੈਂ ਤਾਂ ਦੌੜਦਾ ਹਾਂ ਵਾਹੋਦਾਹ
ਰੌਸ਼ਨੀ ਦੇ ਦਰ ਤੋਂ, ਖਾਲੀ ਹੀ ਪਰਤ ਆਉਂਦਾ ਹਾਂ ਮੈਂ

ਦਿਨ ਤੋਂ ਹੁੰਦੀ ਰਾਤ ਤੇ ਫਿਰ ਰਾਤ ਨੂੰ ਦਿਨ ਦਾ ਸਫਰ
ਜ਼ਿੰਦਗੀ ਤੋਂ ਮੌਤ ਵੱਲ ਨੂੰ ਨਿੱਤ ਸਰਕ ਆਉਂਦਾ ਹਾਂ ਮੈਂ

ਉਥੋਂ ਤੁਰ ਕੇ ਉੱਥੇ ਹੀ ਮੈਂ 'ਜੀਤ' ਪਹੁੰਚ ਜਾਵਾਂ ਸਦਾ
ਬੱਸ, ਸਮੇਂ ਦੀ ਧੂੜ ਛੱਡ ਕੇ ਮਗਰ ਆਉਂਦਾ ਹਾਂ ਮੈਂ

(੨)

ਰਿਸ਼ਵਤ ਬਣ ਗਈ 'ਫੀਸ', ਜ਼ਮਾਨਾ ਬਦਲ ਗਿਆ
ਤੂੰ ਵੀ ਕਰ ਲੈ ਰੀਸ, ਜ਼ਮਾਨਾ ਬਦਲ ਗਿਆ

ਬਣ ਜਾ ਝੋਲੀ-ਚੁੱਕ ਕਿਸੇ ਵੀ ਨੇਤਾ ਦਾ
ਹੋ ਜਾ ਝੱਟ ਰਈਸ, ਜ਼ਮਾਨਾ ਬਦਲ ਗਿਆ

ਦਫ਼ਤਰ ਜਾ ਕੇ ਉਹ ਦੇਵੀ ਨਾ ਕੰਮ ਕਰੇ
ਉਹ ਤਾਂ ਹੈ ਸ਼ੋ-ਪੀਸ, ਜ਼ਮਾਨਾ ਬਦਲ ਗਿਆ

ਅਖ਼ਬਾਰਾਂ ਵਿੱਚ ਪੜ੍ਹਕੇ ਸੁਰਖ਼ੀ ਕਤਲਾਂ ਦੀ
ਹੁਣ ਨਾ ਉਠਦੀ ਚੀਸ, ਜ਼ਮਾਨਾ ਬਦਲ ਗਿਆ

ਸੁਖੀਂ-ਸਾਂਦੀਂ ਮੁੜ ਕੇ ਘਰ ਨੂੰ ਆਉਣ ਲਈ
ਮਾਵਾਂ ਦੇਣ ਅਸੀਸ, ਜ਼ਮਾਨਾ ਬਦਲ ਗਿਆ

ਡਰ ਡਰ ਕੇ ਤੂੰ 'ਜੀਤ' ਬਜ਼ਾਰੋਂ ਲੰਘਿਆ ਕਰ
ਥਾਂ ਥਾਂ ਖੜੀ ਪੁਲੀਸ, ਜ਼ਮਾਨਾ ਬਦਲ ਗਿਆ

(੩)

ਜੀਵਨ ਬਣਦਾ ਜਾਂਦੇ ਇੱਕ ਅਖ਼ਬਾਰ ਜਿਹਾ
ਉੱਠਦਾ ਜਾਂਦੇ ਹੁਣ ਇਸ ਤੋਂ ਇਤਬਾਰ ਜਿਹਾ

ਸਾਂਭੀ ਫਿਰਦੇ ਡਿਗਰੀ ਪਾਟੇ-ਕੁੜਤੇ ਵਿੱਚ
ਕਹਿੰਦੇ ਜਿਸ ਨੂੰ ਵਿਹਲੜ ਤੇ ਬੇਕਾਰ ਜਿਹਾ

ਸਰਕਾਰੀ ਦਫ਼ਤਰ ਵਿੱਚ ਹੈਗੀ ਐਸ਼ ਬੜੀ
ਹਰ ਦਿਨ ਹੀ ਜਾਪੇ ਜਿਉਂ 'ਇਤਵਾਰ' ਜਿਹਾ

ਤਾਕਤ ਦੇ ਚੱਕਰ ਵਿੱਚ ਕਿੰਨਾ ਖ਼ੂਨ ਵਿਹਾ
ਧਰਮ ਦਾ ਹੋਇਆ ਹੈ ਏਥੇ ਸਸਕਾਰ ਜਿਹਾ

ਮਾਂ-ਬੋਲੀ ਸਭ ਦੀ ਹੀ ਹੁਣ ਤਾਂ ਪੈਸਾ ਏ
ਬੋਲੀ ਬਦਲੋ ਕਰਦੇ ਇਉਂ ਤਕਰਾਰ ਜਿਹਾ

ਦੇਖੀ ਹੈ ਸ਼ੈਤਾਨੀ ਤੇਰੀਆਂ ਨਜ਼ਰਾਂ ਵਿੱਚ
ਨਾ ਕੋਈ ਇਕਰਾਰ ਤੇ ਨਾ ਕੋਈ ਇਨਕਾਰ ਜਿਹਾ

ਚਿਹਰੇ ਦੀ ਦਿੱਖ ਅੰਦਰ ਕੁਝ ਵੀ ਸੱਚ ਨਹੀਂ
'ਜੀਤ' ਨਹੀਂ ਕੁਝ ਵੀ ਹੁਣ ਕਿਰਦਾਰ ਜਿਹਾ

(੪)

ਜਦ ਤੋਂ ਉਸਦਾ ਨਾਂ ਛਪਿਆ ਅਖ਼ਬਾਰਾਂ ਵਿਚ
ਉੱਚਾ ਹੋ ਹੋ ਬਹਿੰਦਾ ਅਪਣੇ ਯਾਰਾਂ ਵਿੱਚ

ਲੱਭ ਸ਼ਿਫਾਰਸ਼ ਬਿਜਲੀ ਦਾ ਬਿੱਲ ਭਰਨ ਲਈ
ਆਕੜ ਜਾਵੇਗਾ ਇੰਝ ਖੜ੍ਹਾ ਕਤਾਰਾਂ ਵਿੱਚ

ਉਹਨਾਂ ਸਾਹਵੇਂ ਕੀ ਤੇਰੇ ਮੇਰੇ ਵਰਗੇ
ਪੁੱਛ ਜਿਨ੍ਹਾਂ ਦੀ ਹੁੰਦੀ ਐ ਸਰਕਾਰਾਂ ਵਿੱਚ

ਚਿੱਠੀ ਤੇਰੀ ਤਾਰ ਤੋਂ ਪਹਿਲਾਂ ਮਿਲ ਜਾਣੀ
ਪੈਸੇ ਕਿਉਂ ਬਰਬਾਦ ਤੂੰ ਕਰਦੈਂ 'ਤਾਰਾਂ' ਵਿੱਚ

ਤੂੰ ਮਜ਼ਦੂਰੀ ਕਰਦੈਂ, ਖਾਂਦਾ ਚੂਰੀ ਉਹ
ਲੋਟੂ ਕਦੇ ਨਾ ਪੈਂਦਾ ਖਿੱਤਾਂ-ਵਾਰਾਂ ਵਿੱਚ

'ਭੈਣ ਮਿਰੀ ਨੂੰ ਕੁੱਟਦਾ ਉਸ ਦੇ ਘਰ ਵਾਲਾ'
ਖ਼ੂਨ ਦੇ ਘੁੱਟ ਪੀ ਜਾਵਾਂ ਬੈਠ ਵਿਚਾਰਾਂ ਵਿੱਚ

ਪੀ ਕੇ ਘੁੱਟ ਉਹ 'ਮੇਲੂ' ਯਾਰ ਨੂੰ ਝਿੜਕ ਰਹੇ
ਕਿੱਦਾਂ ਆ ਕੇ ਬੈਠ ਗਿਐਂ ਸਰਦਾਰਾਂ ਵਿੱਚ

ਜੀਵਨ ਤੇ ਨਾਟਕ ਦਾ ਤੂੰ ਇੱਕ ਪਾਤਰ ਹੈਂ
'ਜੀਤ' ਖੁਸ਼ੀ ਨਾ' ਜੀ ਲੈ ਸਭ ਕਿਰਦਾਰਾਂ ਵਿੱਚ

*(ਗ਼ਜ਼ਲ ਸੰਗ੍ਰਹਿ "ਕੁੰਭੇ ਬੱਧਾ ਜਲ" ਵਿਚੋਂ)*

*੮੯, ਵਾਰਡ ਨੰਬਰ. ੫*
*ਚਮਕੌਰ ਸਾਹਿਬ ਰੋਡ ਮੋਰਿੰਡਾ (ਰੋਪੜ)*

# ਪੰਜਾਬ ਦੀਆਂ ਰਾਜਨੀਤਕ ਪਾਰਟੀਆਂ ਨੂੰ ਸੰਬੋਧਨ

*—ਸੰਤੋਖ ਸਿੰਘ ਧੀਰ*

**ਸੰਪਾਦਕੀ ਨੋਟ**

*ਸੰਤੋਖ ਸਿੰਘ ਧੀਰ ਪੰਜਾਬੀ ਦੇ ਹਰਮਨ ਪਿਆਰੇ ਲੇਖਕ ਹਨ। ਇਹ ਲੇਖ ਉਹਨਾਂ ਨੇ ਉਦੋਂ ਲਿਖਿਆ ਸੀ ਜਦੋਂ ਉਹ ਕੇਂਦਰੀ ਪੰਜਾਬੀ ਲੇਖਕ ਸਭਾ ਦੇ ਪ੍ਰਧਾਨ ਸਨ। ਅਖਬਾਰਾਂ ਵਿਚ ਤੇ ਧੀਰ ਜੀ ਦੀ ਪੁਸਤਕ 'ਚਾਰ ਵਰ੍ਹੇ' ਵਿਚ ਇਹ ਛੱਪ ਚੁਕਿਆ ਹੈ। ਭਾਵੇਂ ਦਿੱਲੀ ਵਿਚ ਪੰਜਾਬੀ ਨੂੰ ਦੂਸਰਾ ਦਰਜਾ ਦੇਣ ਦੇ ਐਲਾਨ ਹੋਏ ਹਨ ਤਦ ਵੀ ਪੰਜਾਬੀ ਭਾਸ਼ਾ ਸਾਹਿਤ ਅਤੇ ਸਭਿਆਚਾਰ ਲਈ ਧੀਰ ਜੀ ਦੇ ਇਸ ਲੇਖ ਦੀ ਸਾਰਥਕਤਾ ਅਜੇ ਵੀ ਕਾਇਮ ਹੈ।*

—ਸੰਪਾਦਕ

ਪੰਜਾਬ ਦੀਆਂ ਸਾਰੀਆਂ ਹੀ ਰਾਜਨੀਤਕ ਪਾਰਟੀਆਂ ਤੇ ਇਨ੍ਹਾਂ ਦੇ ਮੁਖੀ ਆਗੂਆਂ ਨੂੰ ਬੜੀ ਹੀ ਨਿਮਰਤਾਈ ਨਾਲ ਪੰਜਾਬੀ ਦੇ ਸਾਰੇ ਲੇਖਕਾਂ ਦੀ ਸਿਰਮੌਰ ਜਥੇਬੰਦੀ ਕੇਂਦਰੀ ਪੰਜਾਬੀ ਲੇਖਕ ਸਭਾ (ਰਜਿਸਟਰਡ) ਦੇ ਇਕ ਕਾਰਕੁੰਨ ਵਜੋਂ ਮੈਂ ਅਪੀਲ ਕਰਨੀ ਚਾਹੁੰਦਾ ਹਾਂ। ਇਹ ਅਪੀਲ ਪੰਜਾਬੀ ਬੋਲੀ ਦੀ ਅੱਜ ਦੀ ਦਸ਼ਾ ਬਾਰੇ ਹੈ। ਪੰਜਾਬੀ ਬੋਲੀ ਜੋ ਸਾਡੀ ਸਭ ਪੰਜਾਬੀਆਂ ਦੀ ਮਾਤਾ ਹੈ। ਮੈਨੂੰ ਪੂਰਨ ਆਸ ਹੈ, ਮੇਰੀ ਇਹ ਅਪੀਲ ਬੜੇ ਗਹੁ ਨਾਲ ਸੁਣੀ ਜਾਵੇਗੀ।

ਅੱਜ ਤੋਂ ਚਾਲੀ ਵਰ੍ਹੇ ਪਹਿਲਾਂ, ੧੯੫੬ ਵਿਚ, ਕੇਂਦਰੀ ਲੇਖਕ ਸਭਾ ਦੀ ਸਥਾਪਨਾ ਕੀਤੀ ਗਈ ਸੀ। ਪੰਜਾਬੀ ਬੋਲੀ ਉਦੋਂ ਪੰਜਾਬ ਦੀ ਰਾਜ ਭਾਸ਼ਾ ਨਹੀਂ ਸੀ। ਪੰਜਾਬੀ ਬੋਲੀ ਦੀ ਉੱਨਤੀ ਲਈ ਇਹ ਸਭਾ ਸਿਰਜੀ ਗਈ ਸੀ। ਇਸ ਦੇ ਸਿਰਜਣਹਾਰਿਆਂ ਵਿਚ ਗੁਰਬਖ਼ਸ਼ ਸਿੰਘ ਪ੍ਰੀਤਲੜੀ, ਹੀਰਾ ਸਿੰਘ ਦਰਦ, ਪ੍ਰੋ: ਮੋਹਨ ਸਿੰਘ ਤੇ ਸੰਤ ਸਿੰਘ ਸੇਖੋਂ ਜਿਹੇ ਵੱਡੇ ਕੱਦ ਦੇ ਲੇਖਕ ਸਨ। ਗੁਰਬਖਸ਼ ਸਿੰਘ ਪ੍ਰੀਤਲੜੀ ਇਸ ਦੇ ਪਹਿਲੇ ਪ੍ਰਧਾਨ ਸਨ ਤੇ ਪਹਿਲੇ ਜਨਰਲ ਸਕੱਤਰ ਸਨ ਗਿਆਨੀ ਹੀਰਾ ਸਿੰਘ ਦਰਦ ਜੀ। ਮਗਰੋਂ ਗਿਆਨੀ ਗੁਰਮੁਖ ਸਿੰਘ ਮੁਸਾਫ਼ਿਰ ਵੀ ਪ੍ਰਧਾਨ ਰਹੇ ਤੇ ਡਾ: ਐਮ. ਐਸ. ਰੰਧਾਵਾ ਵੀ। ਸੰਤ ਸਿੰਘ ਸੇਖੋਂ ਵੀ ਤੇ ਸਾਧੂ ਸਿੰਘ ਹਮਦਰਦ ਵੀ। ਕੁਲਵੰਤ ਸਿੰਘ ਵਿਰਕ ਜਿਹੇ ਮਹਾਨ ਕਹਾਣੀਕਾਰ ਵੀ ਇਸ ਦੇ ਜਨਰਲ ਸਕੱਤਰ ਰਹੇ ਹਨ ਤੇ ਉੱਚ ਕੋਟੀ ਦੇ ਵਿਦਵਾਨ ਸ਼ਹੀਦ ਰਵਿੰਦਰ ਰਵੀ ਵੀ। ਐਸ. ਐਸ. ਅਮੋਲ ਵੀ ਤੇ ਡਾ: ਅਤਰ ਸਿੰਘ ਵੀ। ਇਉਂ ਇਹ ਸਰਬ ਸਾਂਝੀ ਤੇ ਹਰ ਵਿਚਾਰ ਦੇ ਲੇਖਕਾਂ ਦੀ ਗੌਰਵਸ਼ਾਲੀ ਸਭਾ ਹੈ। ਇਹ ਸਾਰੇ ਪੰਜਾਬੀ ਲੇਖਕਾਂ ਦੀ ਪ੍ਰਤੀਨਿਧ ਜਥੇਬੰਦੀ ਹੈ ਜੋ ਆਪਣੇ ਜਨਮ ਸਮੇਂ ਤੋਂ ਹੀ, ਭਾਵ ਚਾਰ ਦਹਾਕਿਆਂ ਤੋਂ ਪੰਜਾਬੀ ਬੋਲੀ, ਸਾਹਿਤ ਤੇ ਸਭਿਆਚਾਰ ਦੀ ਉੱਨਤੀ ਲਈ ਸਰਗਰਮ ਚਲੀ ਆ ਰਹੀ ਹੈ। ਪਰ ਇਹ ਆਪਣੇ ਮੰਤਵਾਂ ਵਿੱਚ ਪੂਰੀ ਸਫਲ ਨਹੀਂ ਹੋਈ। ਬੜੇ ਕੰਮ ਅਜਿਹੇ ਹਨ ਜੋ ਕਰਨ-ਗੋਚਰੇ ਪਏ ਹਨ। ਜਿਵੇਂ ਪੰਜਾਬੀ ਬੋਲੀ ਨੂੰ ਰਾਜ-ਭਾਸ਼ਾ ਦਾ ਦਰਜਾ ਦਿੱਤਾ ਗਿਆ ਹੈ, ਪਰ ਇਹ ਅਜੇ ਅਧੂਰਾ ਹੀ ਹੈ। ਕਿਸੇ ਵੀ ਕਾਨੂੰਨ ਨੂੰ ਤੋੜ ਦਿੱਤੇ ਜਾਣ ਕਾਰਨ ਸਜ਼ਾ ਦਿੱਤੀ ਜਾਂਦੀ ਹੈ, ਪਰ ਪੰਜਾਬੀ ਭਾਸ਼ਾ ਐਕਟ ਇਸ ਗੱਲੋਂ ਅਪਾਹਜ ਹੈ। ਉਸ ਐਕਟ ਦਾ ਲਾਭ ਕੀ ਜਿਸ ਨੂੰ ਬੜੀ ਹੀ ਨਿੱਡਰਤਾ ਨਾਲ ਤੋੜਿਆ ਜਾ ਸਕਦਾ ਹੋਵੇ? ਪੰਜਾਬੀ ਭਾਸ਼ਾ ਐਕਟ ਹੈ ਕਿ ਤੋੜੇ ਜਾਣ ਦੀ ਸ਼ਕਲ ਵਿੱਚ, ਇਸ ਵਿਚ ਸਜ਼ਾ ਦਿੱਤੇ ਜਾਣ ਦੀ ਕੋਈ ਵੀ ਵਿਵਸਥਾ ਨਹੀ। ਇਸੇ ਕਾਰਨ ਇਸ ਐਕਟ ਨੂੰ, ਬਿਨਾਂ ਕਿਸੇ ਡਰ-ਭੈਅ ਦੇ, ਆਮ ਹੀ ਤੋੜਿਆ ਜਾਂਦਾ ਹੈ। ਖ਼ਾਸ ਕਰਕੇ ਉੱਚ ਅਧਿਕਾਰੀ ਤਾਂ ਆਮ ਹੀ ਤੋੜਦੇ ਰਹਿੰਦੇ ਹਨ। ਉਨ੍ਹਾਂ ਦੇ ਬਹੁਤੇ ਹੁਕਮ ਜਾਂ ਨੋਟਿਸ ਅੰਗਰੇਜ਼ੀ ਵਿੱਚ ਹੀ ਹੁੰਦੇ ਹਨ। ਹਾਲਾਂਕਿ ਮਾਤ-ਭਾਸ਼ਾ ਪੰਜਾਬੀ ਇਸ ਲਈ ਪੂਰੀ ਸਮਰੱਥ ਹੈ। ਪਰ ਅਫਸਰਾਂ ਨੂੰ ਆਪਣੀ ਆਦਤ ਬਦਲਨੀ ਮੁਸ਼ਕਿਲ ਲਗਦੀ ਹੈ। ਠੀਕ ਹੀ ਇਹ ਮਨੋਬਿਰਤੀ ਫੁਟਿੱਤਣ ਦਾ ਇਹਸਾਸ ਵੀ ਹੈ ਤੇ ਪੂਜਣਯੋਗ ਮਾਤ-ਭਾਸ਼ਾ ਪੰਜਾਬੀ ਨਾਲ ਦੁਰਵਿਵਹਾਰ ਵੀ। ਇਹ ਆਦਤ ਉਦੋਂ ਤਕ ਤਬਦੀਲ ਨਹੀਂ ਹੋਵੇਗੀ ਜਦੋਂ ਤਕ ਇਸ ਐਕਟ ਵਿੱਚ ਸਜ਼ਾ ਸ਼ਾਮਿਲ ਨਾ ਕੀਤੀ ਜਾਵੇ। ਇਹ ਸਜ਼ਾ ਤਾੜਨਾ, ਤਰੱਕੀ ਰੋਕ ਦੇਣੀ, ਮੁਅੱਤਲੀ ਤੇ ਓੜਕ ਜੇਲ੍ਹ ਦੀਆਂ ਸੀਖਾਂ ਵੀ ਹੋਣੀ ਚਾਹੀਦੀ ਹੈ। ਤਦ ਹੀ ਇਸ ਐਕਟ ਨੂੰ ਸੰਪੂਰਨ ਕਿਹਾ ਜਾ ਸਕੇਗਾ। ਕਿਸੇ ਵੀ ਐਕਟ ਦਾ ਟੁੱਟਣਾ ਜਦੋਂ ਸਜ਼ਾ-ਯੋਗ ਜੁਰਮ ਹੈ ਤਾਂ ਕੇਵਲ ਇਸ ਐਕਟ ਨਾਲ ਹੀ ਇਹ ਵਿਤਕਰਾ ਕਿਉਂ ਹੈ ? ਇਹ ਵਿਤਕਰਾ ਛੇਤੀ ਤੋਂ ਛੇਤੀ ਦੂਰ ਹੋਣਾ ਚਾਹੀਦਾ ਹੈ।

ਇਸ ਕੋਤਾਹੀ ਦੀ ਜਾਂਚ ਕਰਨ ਲਈ ਕੋਈ ਅਜਿਹੀ ਸੁਤੰਤਰ ਏਜੰਸੀ ਹੋਣੀ ਚਾਹੀਦੀ ਹੈ ਜਿਸ ਨੂੰ ਕੋਈ ਦਬਾਅ ਨਾ ਹੋਵੇ। ਅੱਜ-ਕੱਲ੍ਹ ਇਹ ਕੰਮ ਭਾਸ਼ਾ ਵਿਭਾਗ ਦੇ ਜ਼ਿੰਮੇ ਹੈ, ਪਰ ਭਾਸ਼ਾ ਵਿਭਾਗ ਦਾ ਕੋਈ ਅਧਿਕਾਰੀ ਆਪ ਤੋਂ ਉਤਲੇ ਅਫਸਰਾਂ ਨੂੰ ਕਿਵੇਂ ਚੈੱਕ ਕਰ ਸਕੇਗਾ ? ਡਾਇਰੈਕਟਰ ਲਈ ਇਹ ਸੰਭਵ ਨਹੀਂ ਕਿ ਉਹ ਭਾਸ਼ਾ ਸੈਕਟਰੀ ਨੂੰ ਇਸ ਸਬੰਧੀ ਆਖ ਸਕੇ। ਭਾਸ਼ਾ ਸੈਕਟਰੀ, ਚੀਫ਼ ਸੈਕਟਰੀ, ਜਿਸ ਦੇ ਉਹ ਅਧੀਨ ਹੈ, ਨੂੰ ਕਿਵੇਂ ਟੋਕ ਸਕਦਾ ਹੈ? ਇਸੇ ਤਰ੍ਹਾਂ ਇਨ੍ਹਾਂ ਤੋਂ ਉਤੇ ਮੰਤਰੀ, ਮੁੱਖ ਮੰਤਰੀ ਹਨ। ਪੰਜਾਬੀ ਭਾਸ਼ਾ ਐਕਟ ਵਿੱਚ ਅਜਿਹੀ ਸੋਧ ਹੋਵੇ ਕਿ ਕੋਈ ਵੀ ਪੰਜਾਬੀ ਸ਼ਹਿਰੀ, ਅਜਿਹਾ ਹੋਣ ਦੀ ਸੂਰਤ ਵਿਚ, ਅਦਾਲਤ ਵਿੱਚ ਵੀ ਜਾ ਸਕੇ। ਅੱਜ-ਕੱਲ੍ਹ ਲੋਕਪਾਲ ਦੀ ਸੰਸਥਾ ਦੇ ਚਰਚੇ ਹਨ। ਇਹ ਕੰਮ ਨਿਰਸੰਦੇਹ ਅਜਿਹੀ ਕਿਸੇ ਸੰਸਥਾ ਨੂੰ ਵੀ ਸੌਂਪਿਆ ਜਾ ਸਕਦਾ ਹੈ। ਤਦ ਹੀ ਕੁਝ ਸਾਰਥਿਕ ਸਿੱਟੇ ਨਿਕਲ ਸਕਣ ਦੀ ਆਸ

ਹੈ। ਸਾਡੀ ਉੱਚ ਅਦਾਲਤ ਵਿੱਚ ਵੀ ਪੰਜਾਬੀ ਭਾਸ਼ਾ ਦੀ ਵਰਤੋਂ ਸ਼ਰਮ ਦੀ ਗੱਲ ਹੀ ਮੰਨੀ ਜਾਂਦੀ ਹੈ। ਹਾਲਾਂਕਿ ਸ਼ਰਮ ਇਸ ਤੋਂ ਉਲਟ ਗੱਲ ਲਈ ਹੋਣੀ ਚਾਹੀਦੀ ਹੈ। ਪੰਜਾਬ-ਹਰਿਆਣਾ ਹਾਈ ਕੋਰਟ ਵਿੱਚ ਨੱਬੇ ਫੀਸਦੀ ਜੱਜ-ਵਕੀਲ ਪੰਜਾਬੀ ਬੋਲਣ ਵਾਲੇ ਹਨ ਤੇ ਇਸੇ ਤਰ੍ਹਾਂ ਮੁਵੱਕਲ ਹਨ, ਪਰ ਵਰਤੋਂ ਅੰਗਰੇਜ਼ੀ ਦੀ ਹੁੰਦੀ ਹੈ। ਜਿਵੇਂ ਇਹ ਅਦਾਲਤ ਪੰਜਾਬ ਦੀ ਨਹੀਂ, ਇੰਗਲੈਂਡ ਦੀ ਹੋਵੇ ਤੇ ਜੱਜ, ਵਕੀਲ, ਮੁਵੱਕਲ ਆਦਿ ਸਾਰੇ ਹੀ ਅੰਗਰੇਜ਼ ਹੋਣ। ਇਹ ਬੜੀ ਹੀ ਘਟੀਆ ਗੱਲ ਹੈ। ਗੁਲਾਮਾਂ ਵਾਲੀ ਸੋਚਣੀ। ਪ੍ਰਬੰਧ ਨਹੀਂ, ਲੱਫਾਜ਼ੀ ਨਹੀਂ, ਇਹ ਸਭ ਬਹਾਨੇ ਹਨ। ਅੰਗਰੇਜ਼ਾਂ ਤੋਂ ਪਹਿਲਾਂ ਵੀ ਦੇਸ਼ ਵਿੱਚ ਅਦਾਲਤਾਂ ਕੰਮ ਕਰਦੀਆਂ ਸਨ। ਹੋਰ ਵੀ ਬੜੇ ਦੇਸ ਹਨ ਜੋ ਆਪਣੀਆਂ ਮਾਤਭਾਸ਼ਾਵਾਂ ਵਿੱਚ ਅਦਾਲਤੀ ਕੰਮ ਕਰਦੇ ਹਨ। ਅੱਧੀ ਸਦੀ ਆਪਣੇ-ਆਪ ਦੇ ਇਸ ਸੁਧਾਰ ਲਈ ਥੋੜ੍ਹੀ ਨਹੀਂ।

ਪੰਜਾਬ ਵਿਧਾਨ ਸਭਾ ਵਿੱਚ ਬਿੱਲ ਪੇਸ਼ ਹੁੰਦੇ ਹਨ, ਅੰਗਰੇਜ਼ੀ ਵਿੱਚ ਹੁੰਦੇ ਹਨ। ਕਿਉਂ ? ਮੂਲ ਰੂਪ ਵਿੱਚ, ਇਹ ਬਿੱਲ, ਮਾਤ ਭਾਸ਼ਾ ਪੰਜਾਬੀ ਵਿੱਚ ਹੀ ਪੇਸ਼ ਹੋਣੇ ਚਾਹੀਦੇ ਹਨ। ਕਿਸੇ ਦੀ ਸੁਖੇਨਤਾ ਲਈ ਅਨੁਵਾਦ ਕੀਤੇ ਜਾ ਸਕਦੇ ਹਨ।

ਗੰਦੀ ਰਾਜਨੀਤੀ ਨੇ ਪੰਜਾਬੀ ਬੋਲੀ ਦੇ ਪਿੰਡੇ ਉਤੇ ਬੜੇ ਹੀ ਜ਼ਖਮ ਲਾਏ ਹਨ ਅਤੇ ਇਹ ਜ਼ਖ਼ਮ ਹੁਣ ਤਕ ਵੀ ਲਾਏ ਹੀ ਜਾਂਦੇ ਰਹਿੰਦੇ ਹਨ। ਭਾਸ਼ਾ ਦੇ ਆਧਾਰ ਉਤੇ ਪੰਜਾਬੀ ਸੂਬੇ ਦੀ ਸਿਰਜਣਾ ਵਿੱਚ ਦਵੈਤਾਂ ਵਰਤੀਆਂ ਗਈਆਂ ਹਨ। ਇਉਂ ਪੰਜਾਬੀ ਬੋਲਦੇ ਖੇਤਰ ਪੰਜਾਬ ਤੋਂ ਬਾਹਰ ਰੱਖੇ ਗਏ। ਹੁਣ ਇਹ 'ਗੁਆਂਢੀ ਰਾਜ' ਹਨ। ਇਨ੍ਹਾਂ ਗੁਆਂਢੀ ਰਾਜਾਂ ਵਿੱਚ ਪੰਜਾਬੀ ਬੋਲਣ ਵਾਲਿਆਂ ਦੇ ਭਾਰੂ ਖੇਤਰ ਮੌਜੂਦ ਹਨ ਜਿਥੇ ਪੰਜਾਬੀ ਬੋਲੀ ਨੂੰ ਪਹਿਲਾ ਦਰਜਾ ਮਿਲਣਾ ਚਾਹੀਦਾ ਸੀ, ਪਰ ਪਹਿਲਾ ਮਿਲਣਾ ਤਾਂ ਪਾਸੇ ਰਿਹਾ, ਦੂਜਾ ਵੀ ਦਿੱਤਾ ਨਹੀਂ ਜਾ ਰਿਹਾ। ਇਹ ਬੜੇ ਅਨਿਆਂ ਦੀ ਗੱਲ ਹੈ। ਹਰਿਆਣਾ, ਹਿਮਾਚਲ, ਜੰਮੂ-ਕਸ਼ਮੀਰ ਤੇ ਦਿੱਲੀ ਆਦਿ ਅਜਿਹੇ ਗੁਆਂਢੀ ਰਾਜ ਹਨ। ਦਿੱਲੀ ਵਿੱਚ ਪੰਜਾਬੀ ਵਸੋਂ ਸਭਨਾਂ ਨਾਲੋਂ ਭਾਰੂ ਹੈ।

ਪੰਜਾਬ ਵਿੱਚ ਥਾਂ-ਪਰ-ਥਾਂ ਜੋ ਨਿੱਤ-ਨਵੇਂ ਪਬਲਿਕ ਸਕੂਲ ਖੁੱਲ੍ਹ ਰਹੇ ਹਨ, ਪੰਜਾਬੀ ਦੀ ਵਿਰੋਧਤਾ ਦੇ ਗੜ੍ਹ ਹੀ ਕਹੇ ਜਾ ਸਕਦੇ ਹਨ। ਅੰਗਰੇਜ਼ੀ ਮਾਧਿਅਮ ਹੋਣ ਕਰਕੇ, ਇਹ ਬੜੇ ਮਾਣ ਨਾਲ ਕਹਿੰਦੇ ਹਨ ਕਿ 'ਮਾਧਿਅਮ ਅੰਗਰੇਜ਼ੀ' ਹੈ। ਇਨ੍ਹਾਂ ਪਬਲਿਕ ਸਕੂਲਾਂ ਵਿਚ ਸਭ ਬੱਚੇ ਪੰਜਾਬੀ ਹਨ, ਇਨ੍ਹਾਂ ਦੇ ਅਧਿਆਪਕ-ਅਧਿਆਪਕਾਵਾਂ ਪੰਜਾਬੀ ਹਨ, ਪਰ ਪੰਜਾਬੀ ਬੋਲਣ ਨੂੰ ਇਹ ਬੜਾ ਹੀ ਘਟੀਆ ਮੰਨਦੇ ਹਨ। ਅੱਵਲ ਤਾਂ ਇਹ ਬੱਚਿਆਂ ਨਾਲ ਅੰਗਰੇਜ਼ੀ ਬੋਲਣਾ ਚਾਹੁਣਗੇ, ਨਹੀਂ ਤਾਂ ਹਿੰਦੀ ਬੋਲਣਗੇ। 'ਕਤਾਰ ਵਿਚ ਚਲੋ' ਨਹੀਂ, 'ਕਤਾਰ ਮੇਂ ਚਲੋਂ' ਆਖਣਗੇ। ਇਹ ਆਪਣੀ ਮਾਤ-ਭਾਸ਼ਾ ਬਾਰੇ ਹੀਣ-ਭਾਵ ਦੀ ਇੰਤਹਾ ਹੈ। ਇਨ੍ਹਾਂ ਪਬਲਿਕ ਸਕੂਲਾਂ ਨੂੰ ਪੰਜਾਬ ਸਰਕਾਰ ਖੁੱਲ੍ਹੀਆਂ ਗਰਾਂਟਾਂ ਵੀ ਦੇ ਰਹੀ ਹੈ—ਉਸ ਖ਼ਜ਼ਾਨੇ ਵਿਚੋਂ ਜਿਸ ਵਿਚ ਪੰਜਾਬੀਆਂ ਦੇ ਮੁੜ੍ਹਕੇ ਦੀ ਕਮਾਈ ਹੈ। ਇਹ ਸਕੂਲ ਹਾਲਾਂਕਿ ਪੰਜਾਬ ਸਕੂਲ ਐਜੂਕੇਸ਼ਨ ਬੋਰਡ ਨਾਲ ਸੰਬੰਧਿਤ ਹਨ। ਚੰਡੀਗੜ੍ਹ ਅੱਜ ਯੂ.ਟੀ. ਹੈ, ਪਰ ਇਹ ਸਿਆਸੀ ਖੇਡਾਂ ਕਾਰਨ ਯੂ.ਟੀ. ਬਣਿਆ ਹੋਇਆ ਹੈ, ਨਹੀਂ ਤਾਂ ਇਹ ਪੰਜਾਬ ਹੀ ਹੈ ਤੇ ਦੁਨੀਆ ਇਹ ਗੱਲ ਜਾਣਦੀ ਹੈ। ਪਰ ਆਪਣੀਆਂ ਸੌੜੀਆਂ ਗ਼ਰਜ਼ਾਂ ਖਾਤਰ ਰਾਜਨੀਤਕ ਇਸ ਸ਼ਹਿਰ ਨਾਲ ਧੋਖਾ ਕਰਦੇ ਆਉਂਦੇ ਹਨ। ਫਿਰਕਾਪ੍ਰਸਤੀ ਸ਼ਕੁਨੀਆ ਵਾਂਗੂ ਖੇਡਾਂ ਖੇਡ ਰਹੀ ਹੈ। ਸੱਚ ਨੂੰ ਜਾਣਦੀ ਹੋਈ ਵੀ ਉਹ ਸੱਚ ਨੂੰ ਜਾਨਣਾ ਨਹੀਂ ਚਾਹੁੰਦੀ।

ਯੂ.ਟੀ. ਦੇ ਬਹਾਨੇ ਕਾਰਨ, ਚੰਡੀਗੜ੍ਹ ਵਿਚ ਪੰਜਾਬੀ ਭਾਸ਼ਾ ਨੂੰ ਦੂਰ ਹੀ ਰੱਖਿਆ ਜਾਂਦਾ ਹੈ। ਹਾਲਾਂਕਿ ਵਸੋਂ ਪੰਜਾਬੀ ਹੈ, ਪਰ ਆਖਿਆ ਇਹ ਜਾਂਦਾ ਹੈ ਕਿ ਇਹ ਪੰਜਾਬ ਰਾਜ ਨਹੀਂ, ਇਸ ਲਈ ਏਥੇ ਪੰਜਾਬੀ ਨਹੀਂ। ਇਹ ਸਰਾਸਰ ਅਨਿਆਂ ਹੈ। ਇਹ ਅਨਿਆਂ ਇਸ ਲਈ ਹੈ ਕਿ ਅਸੀਂ ਹਿੰਦੂ-ਸਿੱਖ ਤਾਂ ਹਾਂ, ਪਰ ਪੰਜਾਬੀ ਨਹੀਂ ਹਾਂ। ਇਹ ਬੜੀ ਹੀ ਸ਼ਰਮ ਦੀ ਗੱਲ ਹੈ ਕਿਸੇ ਵੀ ਕੌਮੀਅਤ ਲਈ।

ਪੰਜਾਬ ਦੇ ਕਈ ਪਬਲਿਕ ਸਕੂਲ ਸੈਂਟਰਲ ਬੋਰਡ ਆਫ ਸੈਕੰਡਰੀ ਐਜੂਕੇਸ਼ਨ ਨਾਲ ਸੰਬੰਧਿਤ ਹਨ। ਸੁਣਿਆਂ ਹੈ ਕਿ ਇਨ੍ਹਾਂ ਨੂੰ ਪ੍ਰਵਾਨਗੀ ਲਈ ਸਿਫਾਰਿਸ਼ ਪੰਜਾਬ ਸਰਕਾਰ ਵਲੋਂ ਹੁੰਦੀ ਹੈ। ਪੰਜਾਬ ਸਰਕਾਰ ਇਹ ਸਿਫਾਰਿਸ਼ ਇਸ ਸ਼ਰਤ ਨਾਲ ਹੀ ਕਰੇ ਕਿ ਇਹ ਸਕੂਲ ਸਿੱਖਿਆ ਦਾ ਮਾਧਿਅਮ ਪੰਜਾਬੀ ਕਰਨ। ਕਿਉਂਕਿ ਹੋਰਾਂ ਸੂਬਿਆਂ ਵਿਚ ਇਸ ਸ਼ਰਤ ਦੇ ਨਾਲ ਹੀ ਸਿਫਾਰਿਸ਼ਾਂ ਕੀਤੀਆਂ ਜਾਂਦੀਆਂ ਹਨ।

ਵੱਡੀ ਗੱਲ ਇਹ ਹੈ ਕਿ ਸਾਨੂੰ, ਪੰਜਾਬੀਆਂ ਨੂੰ, ਹਿੰਦੂ-ਸਿੱਖ ਦੇ ਵੇਰਵਿਆਂ ਨੂੰ ਤਰਜੀਹ ਨਹੀਂ ਦੇਣੀ ਚਾਹੀਦੀ, ਸਾਨੂੰ ਪੰਜਾਬੀ ਹੋਣ ਨੂੰ ਅਹਿਮੀਅਤ ਦੇਣੀ ਚਾਹੀਦੀ ਹੈ ਅਤੇ ਇਸ ਦੀ ਸਭ ਤੋਂ ਵੱਡੀ ਬੁਨਿਆਦ ਸਾਡੀ ਭਾਸ਼ਾ ਹੈ। ਸਾਨੂੰ ਆਪਣੀ ਭਾਸ਼ਾ ਅਤੇ ਆਪਣੇ ਸਭਿਆਚਾਰ ਉੱਤੇ ਮਾਣ ਹੋਣਾ ਚਾਹੀਦਾ ਹੈ। ਇਹੋ ਸਾਨੂੰ ਇਕ ਬਲਵਾਨ ਤੇ ਸ਼ਾਨਦਾਰ ਪੰਜਾਬੀ ਕੌਮ ਦਾ ਮਾਣ ਪ੍ਰਦਾਨ ਕਰ ਸਕਦੇ ਹਨ। ਕਿਸੇ ਵੀ ਕੌਮੀਅਤ ਦੇ ਧਰਮ ਤਾਂ ਕਈ ਹੋ ਸਕਦੇ ਹਨ, ਜਿਵੇਂ ਸਾਡੇ ਹਨ ਵੀ, ਪਰ ਬੋਲੀ ਅਤੇ ਸੱਭਿਆਚਾਰ ਕੇਵਲ ਇਕ ਹੀ ਹੁੰਦੇ ਹਨ। ਇਸੇ ਧਰਾਤਲ ਉੱਤੇ ਸਾਨੂੰ ਵਧਣਾ-ਫੁੱਲਣਾ ਚਾਹੀਦਾ ਹੈ।

ਪੰਜਾਬੀ ਬੋਲੀ ਵੱਲ ਬੇਪ੍ਰਵਾਹੀ ਕੇਵਲ ਹਿੰਦੂ-ਸਿੱਖ ਦੇ ਸਵਾਲ ਕਾਰਨ ਹੀ ਨਹੀਂ ਹੈ, ਇਹ ਤਾਂ ਬਹੁਤ ਘੱਟ ਹੈ ਅੱਜ, ਸਗੋਂ ਸਭ ਪੰਜਾਬੀਆਂ ਦੀ ਸੋਚਣੀ ਹੀ ਇਹ ਹੈ ਅੱਜ। ਆਪਣੀ ਮਾਤ-ਭਾਸ਼ਾ ਬਾਰੇ ਸਾਡੇ ਵਿਚ ਉਹ ਮਾਣ ਨਹੀਂ ਜਿਵੇਂ ਬੰਗਾਲੀਆਂ ਵਿਚ ਹੈ ਜਾਂ ਦੱਖਣ ਦੀਆਂ ਕੌਮੀਅਤਾਂ ਵਿਚ—ਕੰਨੜਾਂ, ਮਰਾਠੀਆਂ, ਮਲਿਆਲੀਆਂ ਤੇ ਤਾਮਿਲਾਂ

ਵਿਚ। ਹਾਲਾਂਕਿ ਉਨ੍ਹਾਂ ਕੌਮੀਅਤਾਂ ਦੇ ਧਰਮ ਇਕੋ ਨਹੀਂ ਹਨ।

ਇਕ ਡੈਪੂਟੇਸ਼ਨ ਵਿਚ, ਇਕ ਵਾਰ ਮੈਂ ਪੰਜਾਬ ਦੇ ਮੁੱਖ ਸਕੱਤਰ ਨੂੰ ਮਿਲਣ ਗਿਆ, ਪੰਜਾਬੀ ਬੋਲੀ ਨੂੰ ਦਫ਼ਤਰਾਂ ਵਿਚ ਲਾਗੂ ਕਰਨ ਬਾਰੇ ਹੀ। ਮੁੱਖ ਸਕੱਤਰ ਨੇ ਹੱਸ ਕੇ ਕਿਹਾ, "ਕੀ ਕਰੀਏ, ਪੰਜਾਬੀ ਸਾਨੂੰ ਆਉਂਦੀ ਵੀ ਤਾਂ ਨਹੀਂ ਹੈ। ਪਹਿਲਾਂ ਮੈਨੂੰ ਹੀ ਨਹੀਂ ਆਉਂਦੀ।" ਇਹ ਗੱਲ ਉਹ ਬੜੀ ਸੁਹਣੀ ਪੰਜਾਬੀ ਵਿਚ ਕਹਿ ਰਿਹਾ ਸੀ ਤੇ ਉਂਜ ਵੀ ਸਿੱਖ-ਸਰਦਾਰ ਸੀ। ਅਸਲ ਵਿਚ ਪੰਜਾਬੀ ਨਹੀਂ, ਉਹ ਗੁਰਮੁਖੀ ਬਾਰੇ ਕਹਿ ਰਿਹਾ ਸੀ—ਲਿਪੀ ਬਾਰੇ। ਹਾਲਾਂਕਿ ਗੁਰਮੁਖੀ ਲਿਪੀ ਦੁਨੀਆਂ ਭਰ ਦੀਆਂ ਲਿਪੀਆਂ ਨਾਲੋਂ ਸਭ ਤੋਂ ਵੱਧ ਆਸਾਨ ਹੈ। ਪੰਜਾਬੀਆਂ ਲਈ ਤਾਂ ਬਹੁਤ ਆਸਾਨ। ਪਰ ਗੱਲ ਹੀਣ-ਭਾਵ ਦੀ ਹੈ। ਪੰਜਾਬੀ ਬਾਰੇ ਮਾਣ ਨਹੀਂ।

ਪੰਜਾਬੀਆਂ ਨੂੰ ਆਪਣੇ ਇਸ ਮਾਣ ਨਾਲ ਪਛਾਣ ਕਰਵਾਉਣੀ ਕੇਵਲ ਸਾਡਾ ਹੀ ਕੰਮ ਨਹੀਂ, ਕੇਵਲ ਪੰਜਾਬੀ ਦੇ ਲੇਖਕਾਂ ਦਾ, ਪੰਜਾਬ ਦੀਆਂ ਰਾਜਨੀਤਕ ਪਾਰਟੀਆਂ ਦਾ ਕੰਮ ਵੀ ਹੈ। ਪਰ ਅਜੇ ਤੱਕ ਇਕੱਲੇ ਅਸੀਂ ਹੀ ਇਹ ਕੰਮ ਕਰ ਰਹੇ ਹਾਂ। ਰਾਜਨੀਤਕ ਪਾਰਟੀਆਂ ਲਈ ਪੰਜਾਬੀ ਬੋਲੀ ਜਾਂ ਸੱਭਿਆਚਾਰਕ ਕਦੇ ਮੁੱਦਾ ਬਣਿਆ ਹੀ ਨਹੀਂ। ਹੁਣ ਸਮਾਂ ਆ ਗਿਆ ਹੈ ਕਿ ਰਾਜਨੀਤਕ ਪਾਰਟੀਆਂ ਨੂੰ ਵੀ ਸੁਹਿਰਦਤਾ ਨਾਲ ਇਸ ਨੂੰ ਆਪਣੀ ਕਾਰਗੁਜ਼ਾਰੀ ਵਿਚ ਸ਼ਾਮਿਲ ਕਰਨ। ਇਹ ਬਹੁਤ ਵੱਡਾ ਮੁੱਦਾ ਹੈ। ਇਹ ਕਿਸੇ ਕੌਮ ਨੂੰ ਗੌਰਵਤਾ ਪ੍ਰਦਾਨ ਕਰਨ ਵਾਲਾ ਹੈ। ਇਸ ਪਾਸੇ ਵੱਲੋਂ ਅਣਗਹਿਲੀ ਵੀ ਪੰਜਾਬ ਸੰਕਟ ਦੇ ਪਿੱਛੇ ਸੀ।

ਗੁਰੂ ਸਾਹਿਬ ਆਪਣਾ ਮੂਲ ਪਛਾਨਣ ਬਾਰੇ ਕਹਿੰਦੇ ਹਨ। ਆਪਣੇ-ਆਪ ਨੂੰ ਜਾਨਣਾ ਹੀ ਮੂਲ ਪਛਾਨਣਾ ਹੁੰਦਾ ਹੈ। ਕੀ ਆਪਣੀ ਬੋਲੀ ਆਪਣੇ-ਆਪ ਨੂੰ ਜਾਨਣ ਵਿਚ ਸ਼ਾਮਿਲ ਨਹੀਂ ? ਵਿਕਸਿਤ ਕੌਮਾਂ ਆਪਣੀ ਬੋਲੀ ਤੇ ਆਪਣੇ ਸੱਭਿਆਚਾਰ ਰਾਹੀਂ ਹੀ ਆਪੇ ਨੂੰ ਪਹਿਚਾਣਦੀਆਂ ਹਨ।

ਅਸੀਂ ਸਿਰਜਣਾਤਮਿਕ ਲੇਖਕ ਹਾਂ। ਸਾਡਾ ਕੰਮ ਏਕਾਂਤ 'ਚ ਬਹਿ ਕੇ ਸਿਰਜਣਾ ਕਰਨਾ ਹੁੰਦਾ ਹੈ। ਪਰ ਸਾਨੂੰ ਇਸ ਦਸ਼ਾ ਕਾਰਨ ਜਲੂਸ ਵੀ ਕੱਢਣੇ ਪੈਂਦੇ ਹਨ ਤੇ ਧਰਨੇ ਵੀ ਦੇਣੇ ਪੈਂਦੇ ਹਨ ਅਤੇ ਗ੍ਰਿਫਤਾਰੀਆਂ ਵੀ। ਅਸੀਂ ਭਾਵਾਂ ਦੇ ਕੋਮਲ ਹੀ ਨਹੀਂ, ਸਰੀਰਾਂ ਦੇ ਕੋਮਲ ਵੀ ਹੁੰਦੇ ਹਾਂ। ਪਰ ਜੇ ਸਾਨੂੰ ਫੇਰ ਵੀ ਅੰਦੋਲਨਾਂ ਦੇ ਰੂਪ ਵਿਚ ਗਲੀਆਂ ਅਤੇ ਬਜ਼ਾਰਾਂ ਵਿਚ ਨਿਕਲਣਾ ਪੈ ਜਾਂਦਾ ਹੈ ਤਾਂ ਇਸ ਦੇ ਪਿਛੇ ਸਾਡੇ ਦਿਲਾਂ ਦੇ ਬੜੇ ਹੀ ਡੂੰਘੇ ਦੁੱਖ ਹਨ। ਅਸੀਂ ਪੁਸਤਕਾਂ ਲਿਖਦੇ ਹਾਂ, ਕਵਿਤਾਵਾਂ, ਕਹਾਣੀਆਂ, ਨਾਵਲ ਤੇ ਨਾਟਕ ਆਦਿ। ਪਰ ਇਹ ਸਾਡੇ ਲੋਕਾਂ ਤੀਕਰ ਪੁੱਜਦੀਆਂ ਹੀ ਨਹੀਂ ਹਨ ਤੇ ਨਾ ਹੀ ਉਨ੍ਹਾਂ ਵਿਚ ਸ਼ੌਕ ਹੈ। ਇਸ ਦੇ ਪਿਛੇ ਸਿਸਟਮ ਹੈ। ਰਾਜਨੀਤਕ ਖੇਡਾਂ ਹਨ। ਜਾਣ-ਬੁੱਝ ਕੇ ਲੋਕਾਂ ਦੇ, ਤੇ ਖਾਸਕਰ ਨੌਜਵਾਨਾਂ ਦੇ, ਸੁਆਦ ਵਿਗਾੜੇ ਜਾ ਰਹੇ ਹਨ ਤੇ ਜਾਣ-ਬੁਝ ਕੇ ਉਨ੍ਹਾਂ ਨੂੰ ਗੁੰਮਰਾਹ ਕੀਤਾ ਜਾ ਰਿਹਾ ਹੈ। ਦੂਰਦਰਸ਼ਨ, ਫਿਲਮਾਂ ਤੇ ਘਟੀਆ ਜਾਸੂਸੀ ਸਾਹਿਤ ਇਸ ਦੀ ਇਕ ਮਿਸਾਲ ਹੈ। ਗਿੱਧਾ ਅਤੇ ਭੰਗੜਾ ਤੇ ਸਸਤੀ ਕਿਸਮ ਦੇ ਗੀਤ ਹੀ ਸਭਿਆਚਾਰ ਸਮਝੇ ਜਾਂਦੇ ਹਨ। ਅਜਿਹੇ ਪ੍ਰੋਗਰਾਮਾਂ ਨੂੰ ਸਰਕਾਰਾਂ ਉਤਸ਼ਾਹਤ ਕਰਦੀਆਂ ਹਨ। ਲਾਲਚ ਇਕੱਠ ਦਾ ਹੁੰਦਾ ਹੈ, ਪਰ ਇਹ ਨਹੀਂ ਸੋਚਿਆ ਜਾਂਦਾ ਕਿ ਇਸ ਨਾਲ ਲੋਕਾਂ ਦਾ ਨੁਕਸਾਨ ਕਿੰਨਾ ਹੁੰਦਾ ਹੈ। ਅਜਿਹੇ ਪ੍ਰੋਗਰਾਮ ਲੋਕਾਂ ਦੀ ਸੋਚਣੀ ਹੀ ਵਿਗਾੜਦੇ ਹਨ।

ਪੁਸਤਕ ਸਾਡੇ ਸਭਿਆਚਾਰ ਦੀ ਸਭ ਤੋਂ ਹੇਠਲੀ ਨੀਂਹ ਹੈ ਅਤੇ ਬੜੀ ਹੀ ਪੱਕੀ ਨੀਂਹ। ਇਸ ਦਾ ਬੜਾ ਮਹੱਤਵ ਹੈ (ਭਾਵ ਚੰਗੀ ਪੁਸਤਕ ਤੋਂ ਹੈ)। ਦੇਵਤਿਆਂ ਤੇ ਰਾਖਸ਼ਾਂ ਨੇ ਸਾਗਰ-ਮੰਥਨ ਕੀਤਾ ਤਾਂ ਚੌਦਾਂ ਰਤਨ ਨਿਕਲੇ ਸਨ। ਇਕ ਰਤਨ ਪੁਸਤਕ ਸੀ। ਸ਼ਰਾਬ ਵੀ ਇਕ ਰਤਨ ਹੈ, ਪਰ ਅਸੀਂ, ਪੰਜਾਬੀ, ਸ਼ਰਾਬ ਵੱਲ ਤਾਂ ਨੱਠ-ਨੱਠ ਜਾ ਰਹੇ ਹਾਂ, ਕਿਤਾਬ ਵੱਲ ਨੂੰ ਤੱਕਦੇ ਨਹੀਂ। ਕਿਉਂਕਿ ਇਸ ਦੀ ਗੋਝ ਨਹੀਂ। ਉਂਞ ਖੁਸ਼ਹਾਲ ਬਹੁਤ ਹਾਂ, ਪਰ ਸਾਹਿਤ ਅਤੇ ਕਲਾ ਪੱਖੋਂ ਕੰਗਾਲ ਵੀ ਅਸੀਂ ਬਹੁਤ ਹਾਂ। ਵੱਡਾ ਕਾਰਨ ਇਹ ਹੈ ਕਿ ਅਜੇ ਅਸੀਂ ਪੰਜਾਬੀ ਹੋਣ ਦੇ ਮਾਣ ਨਾਲ ਭਰਪੂਰ ਨਹੀਂ। ਪੰਜਾਬ ਲਈ, ਪੰਜਾਬੀ ਲਈ, ਪੰਜਾਬੀਅਤ ਲਈ ਮਰਦੇ ਨਹੀਂ।

ਪੰਜਾਬੀ ਬੋਲੀ ਕੋਈ ਐਵੇਂ ਨਹੀਂ। ਸੰਸਾਰ ਵਿਚ ਹਜ਼ਾਰਾਂ ਬੋਲੀਆਂ, ਬੋਲੀਆਂ ਜਾ ਰਹੀਆਂ ਹਨ। ਬੋਲਣ ਵਾਲਿਆਂ ਪੱਖੋਂ ਵੀ ਤੇ ਗੁਣ ਤੇ ਮਿੱਠਤ ਪੱਖੋਂ ਵੀ ਇਹ ਉਪਰੋਂ ਹੇਠਾਂ ਤਕ ਆਉਂਦੀ ਹੋਈ ਬਾਰ੍ਹਵੇਂ ਨੰਬਰ ਉੱਤੇ ਹੈ। ਕਰੋੜਾਂ ਬੋਲਣ ਵਾਲੇ ਹਨ ਤੇ ਸਾਹਿਤ ਵੀ ਬੜਾ ਉੱਚਾ ਹੈ। ਇਸ ਵਿਚ ਪੁਰਾਣੀਆਂ ਕਲਾਸਕੀ ਰਚਨਾਵਾਂ ਵੀ ਹਨ ਤੇ ਮਾਡਰਨ ਕਲਾਸਕੀ ਵੀ। ਪਰ ਪਾਠਕਾਂ ਦੀ ਘਾਟ ਹੈ। ਇਹ ਘਾਟ ਇਸ ਲਈ ਹੈ ਕਿ ਸਾਡੇ ਵਿਚ ਪੰਜਾਬੀ ਅਤੇ ਪੰਜਾਬੀਅਤ ਦੀ ਲਹਿਰ ਨਹੀਂ। ਇਹ ਲਹਿਰ ਜ਼ਰੂਰੀ ਹੈ ਤੇ ਇਸ ਵਿਚ ਸਭ ਪੰਜਾਬੀਆਂ ਨੂੰ ਸ਼ਾਮਿਲ ਹੋਣਾ ਚਾਹੀਦਾ ਹੈ।

ਇਸੇ ਲਈ ਮੈਂ ਰਾਜਨੀਤਕ ਪਾਰਟੀਆਂ ਨੂੰ ਕਹਿੰਦਾ ਹਾਂ ਕਿ ਇਸ ਪਾਸੇ ਵੱਲ ਧਿਆਨ ਦੇਣ। ਲੋਕਾਂ ਨਾਲ ਸਾਡਾ ਸੰਪਰਕ ਟੇਢੇ ਢੰਗ ਦਾ ਹੁੰਦਾ ਹੈ, ਤੁਹਾਡਾ ਸੰਪਰਕ ਸਿੱਧਾ ਹੈ। ਤੁਸੀਂ ਲੋਕਾਂ ਨੂੰ, ਇਸ ਪਾਸੇ ਵੱਲ ਵੱਧ ਪਰੇਰ ਸਕਦੇ ਹੋ।

ਜਿਵੇਂ ਪੰਜਾਬ ਨੂੰ ਫਸਲਾਂ ਲਈ ਅੱਜ ਪਾਣੀਆਂ ਦੀ ਲੋੜ ਹੈ, ਇਸੇ ਤਰ੍ਹਾਂ ਮਾਨਸਿਕ ਤੇ ਆਤਮਿਕ ਹਰਿਆਲੀਆਂ ਲਈ ਮਾਤ-ਭਾਸ਼ਾ, ਸਾਹਿਤ ਅਤੇ ਸਭਿਆਚਾਰ ਦੀ ਲੋੜ ਹੈ। ਪਾਣੀ, ਧਰਤੀ ਨੂੰ ਸਿੰਜਦਾ ਹੈ, ਬੋਲੀ ਸਾਡੇ ਮਨ-ਬਾਗਾਂ ਵਿਚ ਕੋਮਲ ਫੁੱਲ ਉਗਾਉਂਦੀ ਤੇ ਧਰਤੀ ਨੂੰ ਮਹਿਕਾਉਂਦੀ ਹੈ। ਮਨੁੱਖ ਨੂੰ ਅੰਨ ਦੀ ਲੋੜ ਹੀ ਨਹੀਂ, ਫੁੱਲਾਂ ਦੀ ਲੋੜ ਵੀ ਹੁੰਦੀ ਹੈ। ਅੰਨ ਤੇ ਫੁੱਲ ਦੋਵੇਂ ਜੀਵਨ ਨੂੰ ਸ਼ਕਤੀ ਦੇਣ ਵਾਲੇ ਹਨ। (ਮਾਰਚ ੧੯੯੬)

*ਸੰਤ ਤਰਨ ਸਿੰਘ 'ਵਹਿਮੀ' ਰਚਿਤ "ਜੱਸ ਜੀਵਨ" ਵਿਚ*

# ਕੂਕਾ-ਕਿਰਦਾਰ ਦੀ ਬੁਲੰਦੀ ਦੇ ਦਰਸ਼ਨ

*—ਸੁਵਰਨ ਸਿੰਘ ਵਿਰਕ*

ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ (੧੮੯੦-੧੯੫੯ ਈ.) ਦੇ ਬਹੁ ਆਯਾਮੀ ਜੀਵਨ ਦਾ ਜੱਸ, ਆਪਣੀ ਵੱਡ-ਆਕਾਰੀ, ਛੇ ਜਿਲਦਾਂ ਵਿਚ ਛਪਣ ਵਾਲੀ, ਵਾਰਤਕ ਰਚਨਾ ਜੱਸ ਜੀਵਨ ਵਿਚ, ਵਿਸ਼ੇਸ਼ ਕਲਾ ਕੌਸ਼ਲ ਨਾਲ ਕਰਨ ਸਦਕਾ ਸੰਤ ਤਰਨ ਸਿੰਘ ਵਹਿਮੀ ਨੂੰ ਨਾਮਧਾਰੀ ਪੰਥ ਦੇ ਵੇਦ ਵਿਆਸ ਹੋਣ ਦਾ ਮਾਣ ਪ੍ਰਾਪਤ ਹੋ ਗਿਆ ਹੈ। ਜਿਸ ਤਰ੍ਹਾਂ ਵਿਆਸ ਜੀ ਕ੍ਰਿਤ ਮਹਾਂਭਾਰਤ ਬਾਰੇ ਕਿਹਾ ਜਾਂਦਾ ਹੈ ਕਿ ਧਰਤੀ ਅਤੇ ਅਸਮਾਨ ਦੇ ਵਿਚਾਲੇ ਐਸੀ ਕੋਈ ਸ਼ੈ ਨਹੀਂ ਜਿਸ ਦਾ ਵਰਣਨ ਮਹਾਂਭਾਰਤ ਵਿਚ ਨਹੀਂ ਆਇਆ, ਇਉਂ ਹੀ ਸੰਤ ਜੀ ਦੀ ਰਚਨਾ ਬਾਰੇ ਵੀ ਕਿਹਾ ਜਾ ਸਕਦਾ ਹੈ ਕਿ ਸਤਿਗੁਰੂ ਪਰਤਾਪ ਸਿੰਘ ਜੀ ਦੇ ਜੀਵਨ ਕਾਲ ਦੀਆਂ ਨਾ ਕੇਵਲ ਪ੍ਰਮੁਖ ਘਟਨਾਵਾਂ ਹੀ, ਸਗੋਂ ਉਸ ਸਮੇਂ ਦਾ ਨਾਮਧਾਰੀਆਂ ਦੇ ਪੂਰੇ ਪੰਜਾਬ ਵਿਚ ਫੈਲੇ ਵੱਖ-ਵੱਖ ਪਿੰਡਾਂ ਵਿਚ ਵੱਸਣ ਵਾਲੇ ਛੋਟੇ ਵੱਡੇ ਗੁਰ ਸਿੱਖਾਂ ਦਾ ਜ਼ਿਕਰ ਇਸ ਵਿਚ ਆ ਗਿਆ ਹੈ। ਏਨਾ ਹੀ ਨਹੀਂ ੧੯੪੭ ਈ. ਦੀ ਦੇਸ਼ ਵੰਡ ਤੋਂ ਬਾਅਦ ਉਹਨਾਂ ਨੇ ਇਹ ਵੀ ਲਿਖ ਦਿੱਤਾ ਹੈ ਕਿ ਉਹਨਾਂ ਸਿੰਘਾਂ ਸਾਧਾਂ ਦੇ ਹੁਣ ਕਿਹੜੇ ਟਿਕਾਣੇ ਹਨ, ਜੇ ਉਹ ਅਕਾਲ ਚਲਾਣਾ ਕਰ ਗਏ ਹਨ ਤਾਂ ਉਹਨਾਂ ਦੀ ਉਲਾਦ ਕਿੱਥੇ ਹੈ। ਜੱਸ ਜੀਵਨ ਨੂੰ ਨਾਮਧਾਰੀਆਂ ਦਾ ਸੰਦਰਭ ਗ੍ਰੰਥ ਵੀ ਕਿਹਾ ਜਾ ਸਕਦਾ ਹੈ। ਪੰਜਾਬ ਤੋਂ ਬਾਹਰ ਵੀ ਜਿਥੇ ਜਿਥੇ ਸਤਿਗੁਰੂ ਜੀ ਗਏ ਭਾਵੇਂ ਉਹ ਬੰਬਈ ਕਾਨ੍ਹਪੁਰ ਜਾਂ ਕਲਕੱਤਾ ਹੋਏ ਤੇ ਭਾਵੇਂ ਥਾਈਲੈਂਡ ਜਾਂ ਅਫਰੀਕਾ ਉਥੋਂ ਦੇ ਸਮਾਚਾਰ ਵੀ ਪੁੱਛ ਪੜਤਾਲ ਕੇ ਲਿਖ ਦਿੱਤੇ ਗਏ ਹਨ। ਸੰਤ ਜੀ ਦਾ ਮਨੋਰਥ ਇਸ ਪੁਸਤਕ ਰਚਨਾ ਦੁਆਰਾ ਆਪਣੇ ਮਹਾਨ ਪੰਥ ਦੀ ਮਹਾਨ ਗੁਰਸਿੱਖਾਂ ਦੀ ਕੀਰਤੀ ਨੂੰ ਕਾਨੀਬੰਦ ਕਰਕੇ ਸਮੇਂ ਦੀ ਧੂੜ ਵਿਚ ਗੁਆਚਣ ਤੋਂ ਬਚਾਉਣਾ ਸੀ। ਅਸੀਂ ਕਹਿ ਸਕਦੇ ਹਾਂ ਕਿ ਇਸ ਕਾਰਜ ਵਿਚ ਉਹ ਪੂਰਨ ਰੂਪ ਵਿਚ ਸਫਲ ਹੋਏ ਹਨ।

ਸੰਤ ਜੀ ਦਾ ਜੀਵਨ ਚਰਿਤਰ ਤਾਂ ਭਾਵੇਂ ਵੀਹਵੀਂ ਸਦੀ ਦੇ ਪਹਿਲੇ ਅੱਠਾਂ ਦਹਾਕਿਆਂ ਤੇ ਫੈਲਿਆ ਹੈ ਪਰ ਉਹਨਾਂ ਦੀ ਵਾਰਤਕ ਰਚਨਾ ਅਤੇ ਇਸਦੀ ਸ਼ੈਲੀ, ਉਨੀਂਵੀਂ ਸਦੀ ਵਿਚ ਰਚੀ ਜਾਣ ਵਾਲੀ ਪੰਜਾਬੀ ਵਾਰਤਕ ਦੇ ਅਨੁਕੂਲ ਹੈ। ਇਸ ਦਾ ਕਾਰਨ ਉਹਨਾਂ ਦੁਆਰਾ ਸਨਾਤਨੀ ਢੰਗ ਦੀ ਵਿਦਿਆ ਪ੍ਰਾਪਤੀ ਅਤੇ ਗੁਰੂ ਜੱਸ ਵਿਚ ਪਹਿਲਾਂ ਲਿਖੇ ਗਏ ਸਾਰੇ ਗ੍ਰੰਥਾਂ ਦਾ ਵੀ ਇਸੇ ਪੁਰਾਤਨ ਸ਼ੈਲੀ ਵਿਚ ਹੀ ਮਿਲਣਾ ਸੀ। ਸੰਤ ਜੀ ਦੇ ਗ੍ਰੰਥ ਦੀ ਵਸਤੂ ਇਸ ਦੇ ਰੂਪ ਤੇ ਭਾਰੀ ਹੈ ਬੇਸ਼ਕ ਵਸਤੂ ਅਤੇ ਰੂਪ ਇਕ ਦਵੰਦਾਤਮਕ ਰਿਸ਼ਤੇ ਵਿਚ ਬੱਝ ਕੇ ਇਕ ਦੂਜੇ ਨੂੰ ਪ੍ਰਭਾਵਿਤ ਵੀ ਕਰਦੇ ਹਨ, ਪਰ ਇਹ ਸ਼ੈਲੀ ਨੀਰਸ ਨਹੀਂ। ਜਿਵੇਂ ਸਾਡਾ ਕਵੀ ਪੂਰਨ ਸਿੰਘ 'ਪਿਆਰ ਵਿਚ ਮੋਏ ਬੰਦਿਆਂ ਦੇ ਮਿੱਠੇ ਬੋਲਾਂ ਨੂੰ ਹੀ ਕਵਿਤਾ' ਆਖਦਾ ਹੈ ਉਸ ਤਰ੍ਹਾਂ ਗੁਰੂ ਪ੍ਰੇਮ ਸ਼ਰਧਾ ਅਤੇ ਸਤਿਕਾਰ ਦੇ ਰਸ ਵਿਚ ਗੁੱਧੀ ਇਹ ਰਚਨਾ ਇਕ ਪਾਸੇ ਨਾਮਧਾਰੀ ਸਿੰਘਾਂ ਦੇ ਦਿਲਾਂ ਦੀਆਂ ਤਰਬਾਂ ਨੂੰ ਹਿਲਾਉਂਦੀ ਹੈ, ਦੂਜੇ ਪਾਸੇ ਵੀਹਵੀ ਸਦੀ ਦੇ ਪੰਜਾਬ ਦੇ ਇਤਿਹਾਸ ਦੇ ਅਨੇਕਾਂ ਹਨੇਰੇ ਪੱਖਾਂ ਨੂੰ ਉਜਾਗਰ ਕਰਦੀ ਹੈ। ਗੈਰ ਨਾਮਧਾਰੀ ਸੱਜਣਾਂ ਲਈ ਨਾਮਧਾਰੀਆਂ ਨੂੰ ਜਾਨਣ ਸਮਝਣ ਲਈ ਉਹਨਾਂ ਦਾ ਇਕ ਸੱਭਿਆਚਾਰਕ ਦਰਪਣ ਹੈ। ਪੰਜਾਬੀ ਸਾਹਿਤ ਦੇ ਪਾਠਕਾਂ ਤੇ ਖੋਜਕਾਰਾਂ ਲਈ, ਜਨਮ ਸਾਖੀ ਅਤੇ ਬਚਨ ਸਾਈਂ ਲੋਕਾਂ ਦੇ ਵਾਲੀ ਪਰੰਪਰਾ ਦਾ ਹੋਰ ਵਿਸਥਾਰ ਹੈ। ਵਹਿਮੀ ਜੀ ਬਾਰੇ ਜਦੋਂ ਵੀ ਲਿਖਣ ਪੜ੍ਹਣ ਬੈਠੀਏ ਅਨੇਕਾਂ ਨਵੇਂ ਨੁਕਤੇ ਉਭਰਨੇ ਸ਼ੁਰੂ ਹੋ ਜਾਂਦੇ ਹਨ, ਪਰ ਆਪਣੀ ਹਥਲੀ ਲਿਖਤ ਵਿਚ ਅਸੀਂ ਆਪਣੇ ਆਪ ਨੂੰ ਕੂਕਾ ਜੀਵਨ ਜਾਚ ਦੇ ਕੁਝ ਵਿਲੱਖਣ ਅਤੇ ਮਾਨ ਕਰਨ ਵਾਲੇ ਤੱਥਾਂ ਉੱਪਰ ਕੇਂਦਰਿਤ ਕਰਨ ਦੀ ਕੋਸ਼ਿਸ਼ ਕਰਾਂਗੇ।

ਸੰਤ ਤਰਨ ਸਿੰਘ ਵਹਿਮੀ ਗੁਜਰਾਂਵਾਲਾ (ਪੱਛਮੀ ਪੰਜਾਬ) ਦੇ ਨਾਲ ਹੀ ਲੱਗਦੇ ਪਿੰਡ ਹਿੰਦੂ ਚੱਕ ਵਿਚ ਉਸ ਜਿਮੀਂਦਾਰ ਪਰਿਵਾਰ ਵਿਚ ਪੈਦਾਂ ਹੋਏ ਜਿਸ ਦੇ ਵਡੇਰੇ ਅਤਰ ਸਿੰਘ ਅਤੇ ਉਸਦਾ ਪੁੱਤਰ ਦਿਆਲ ਸਿੰਘ ਸਰਕਾਰ ਵਲੋਂ ਜਾਰੀ ਬਾਗੀ ਕੂਕਿਆਂ ਦੀ ਲਿਸਟ ਵਿਚ ਸ਼ਾਮਲ ਸਨ। ਦਿਆਲ ਸਿੰਘ ਦਾ ਪੁੱਤਰ ਸੰਤ ਸਿੰਘ ਸਾਧੂ ਸੁਭਾਉ ਵਾਲਾ ਅਤੇ ਆਪਣੇ ਆਪ ਨੂੰ ਨਾਂ ਜਨਾਉਣ ਵਾਲਾ ਸੀ। ਸੰਤ ਤਰਨ ਸਿੰਘ ਵਹਿਮੀ ਦੇ ਪਿਤਾ ਹੋਣ ਦਾ ਮਾਣ ਉਹਨਾਂ ਨੂੰ ਪ੍ਰਾਪਤ ਹੋਇਆ। ਮਾਤਾ ਦਾ ਨਾਂ ਜੀਵਾਂ ਸੀ।

ਗ੍ਰੰਥ ਦੇ ਆਰੰਭ ਵਿਚ ਸੰਤ ਜੀ ਆਪਣੇ ਪ੍ਰੇਰਣਾ ਸਰੋਤਾਂ ਦਾ ਜ਼ਿਕਰ ਕਰਨਾ ਨਹੀਂ ਭੁਲਦੇ ਅਤੇ ਇਹ ਵੀ ਦੱਸਦੇ ਹਨ ਕਿ ਗੁਰੂ ਜੱਸ ਰੂਪੀ ਇਸ ਮਹਾਨ ਕਾਰਜ ਨੂੰ ਹੱਥ ਪਾਉਣ ਦਾ ਉਹਨਾਂ ਦਾ ਮਨੋਰਥ ਆਪਣੇ ਜਨਮ ਨੂੰ ਸਫਲਾ ਕਰਨਾ ਹੀ ਤਾਂ ਹੈ ਤਾਂ ਜੁ ਆਉਣ ਵਾਲੇ ਵਕਤ ਵਿਚ ਉਹਨਾਂ ਦੀ ਯਾਦ ਬਣੀ ਰਹੇ।

"ਮੈਂ ਭਾਈ ਬਾਲਾ ਜੀ, ਭਾਈ ਮਨੀ ਸਿੰਘ ਜੀ, ਭਾਈ

ਸੰਤੋਖ ਸਿੰਘ ਜੀ, ਗਿਆਨੀ ਗਿਆਨ ਸਿੰਘ ਜੀ, ਸੰਤ ਬਾਬਾ ਸੰਤੋਖ ਸਿੰਘ ਜੀ, ਬਾਬਾ ਕਾਹਲਾ ਸਿੰਘ ਜੀ, ਭਾਈ ਸੁੱਖਾ ਸਿੰਘ ਜੀ, ਰਤਨ ਸਿੰਘ ਜੀ, ਮਹੰਤ ਸੁਮੇਰ ਸਿੰਘ ਜੀ, ਭਾਈ ਸਾਹਿਬ ਸ. ਕਾਨ੍ਹ ਸਿੰਘ ਜੀ, ਸੰਤ ਨਿਧਾਨ ਸਿੰਘ ਜੀ ਆਲਿਮ, ਸੰਤ ਇੰਦਰ ਸਿੰਘ ਜੀ ਚੱਕਰਵਰਤੀ, ਸ. ਨਾਹਰ ਸਿੰਘ ਜੀ ਆਦਿ ਤੋਂ ਸੁਭਾ ਉਤਸ਼ਾਹ ਲੈ, ਇਹ ਸੇਵਾ ਆਪਣੇ ਸਤਿਗੁਰੂ ਜੀ ਦੇ ਇਤਿਹਾਸ ਲਿਖਣ ਦੀ ਅਰੰਭੀ ਹੈ ਤੇ ਆਪਣਾ ਜਨਮ ਸਫਲ ਤੇ ਅਮਰ ਕਰਨ ਜੋਗ ਗੁਰ ਸ਼ਰਨ ਲਈ ਹੈ।"

ਉਹ ਸੰਤ ਧਿਆਨ ਸਿੰਘ ਕਾਦਰਾਬਾਦੀ ਦੇ ਸਤਿਗੁਰੂ ਬਿਲਾਸ ਵਿਚੋਂ ਇਸ ਪ੍ਰਥਾਇ ਇਹ ਤੁਕਾਂ ਵੀ ਉਦਰਿਤ ਕਰਦੇ ਹਨ—

*"ਦੁਨੀਆਂ ਕਾ ਜੀਵਨ ਦਿਨ ਚਾਰ।*
*ਜੋ ਪਾਛੇ ਹੋਹਿ ਸਿਖ ਉਦਾਰ।*
*ਦੇਖ ਪੜ੍ਹੈ ਤੌ ਕਰ ਹੈਂ ਯਾਦ।*
*ਬਖਸ਼ੈ ਕਿਰਪਾ ਦਿਸਟ ਅਹਿਲਾਦ।"*

ਉਹ ਸਾਧੂ ਸੰਤਾਂ ਦੀਆਂ ਇਹਨਾਂ ਜੀਵਨ ਕਹਾਣੀਆਂ ਦੇ ਵਰਣਨ ਨਾਲ ਆਪਣੇ ਜੀਵਨ ਪੰਥ ਨੂੰ ਸੁਖਾਵਾਂ ਬਣਾਉਣ ਲਈ ਗੁਰ-ਵਾਕ ਦਾ ਆਸਰਾ ਲੈਂਦੇ ਹਨ—

*ਕਥੜੀਆ ਸੰਤਾਹ ਤੇ ਸੁਖਾਊ ਪੰਧੀਆ॥*
*ਨਾਨਕ ਲਧੜੀਆ ਤਿੰਨਾਹ ਜਿਨਾ ਭਾਗੁ ਮਥਾਹੜੈ॥*
(ਡੱਖਣੇ ਮਹੱਲਾ ੫)

ਇਕ ਹਲਵਾਹਕ ਕਾਲਾਂਤਰ ਨਾਲ ਕਿਸ ਤਰ੍ਹਾਂ ਇਕ ਸਾਖੀਕਾਰ ਵਿਚ ਪ੍ਰਵਰਤਿਤ ਹੋਇਆ, ਆਪਣੇ ਜੀਵਨ ਮਾਰਗ ਨੂੰ ਉੱਨਤੀ ਦੀ ਚੋਟੀ ਦੀਆਂ ਸੇਧਾਂ ਬਖਸ਼ਣ ਵਾਲਿਆਂ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਇਲਾਵਾ ਉਹ ਸੰਤ ਕੇਸਰ ਵਿਚ ਚੁੱਪ ਸੇਖਵਾਂ ਵਾਲੇ, ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲੇ, ਸੰਤ ਅਰੂੜ ਸਿੰਘ ਬੋਰੇ ਪਿਆਰੇ ਵਾਲੇ ਅਤੇ ਸੰਤ ਆਲਾ ਸਿੰਘ ਜੀ ਵਰਨਾਂ ਵਾਲਿਆਂ ਦੀ ਸੰਗਤ ਅਤੇ ਸਿੱਖਿਆ ਨੂੰ ਜ਼ਿੰਮੇਵਾਰ ਦੱਸਦੇ ਹਨ।

ਹਿੰਦੂ ਚੱਕ ਦੇ ਬ੍ਰਾਹਮਣ ਸਾਧੂ ਮਸਤ ਦਿਆਲ ਦੀ ਪ੍ਰੇਰਣਾ ਤੋਂ ਤਰਨ ਸਿੰਘ ਕਵਿਤਾ ਲਿਖਣ ਵਾਲੇ ਪਾਸੇ ਲੱਗੇ। ਮੁੱਢਲੀ ਪੜ੍ਹਾਈ ਕਿਵੇਂ ਹਾਸਲ ਕੀਤੀ। ਸੰਤ ਜੀ ਲਿਖਦੇ ਹਨ ਅਤੇ ਇਸ ਲਿਖਤ ਵਿਚੋਂ ਨਾਮਧਾਰੀਆਂ ਦੁਆਰਾ ਬਦੇਸ਼ੀ ਸਰਕਾਰੀ ਸਿੱਖਿਆ ਦੇ ਬਾਈਕਾਟ ਦੀ ਪੁਸ਼ਟੀ ਵੀ ਹੁੰਦੀ ਹੈ—

"ਮੈਨੂੰ ਮੇਰੇ ਦਾਦਾ ਜੀ, ਪਿੰਡ ਦੇ ਹੱਟੀ ਵਾਲੇ ਬਾਬੇ ਚੰਦਾ ਸਿੰਘ ਜੀ ਪਾਸ ਪੜ੍ਹਨੇ ਪਾਇਆ। ਅਜੇ ਮੈਂ ਸੁਖਮਨੀ ਸਾਹਿਬ ਵਿਚ ਪੰਜ ਗ੍ਰੰਥੀ ਤੇ ਅੱਪੜਿਆ ਸਾਂ ਪਿਤਾ ਜੀ ਨੇ ਉਰਦੂ ਪੜ੍ਹਨ ਮੈਨੂੰ ਬੁਤਾਲੇ ਸ਼ਰਮ ਸਿੰਘ ਦੇ, ਗੁਰਮੁਖੀ ਛੁਡਾ, ਭੇਜ ਦਿੱਤਾ। ਦਾਦਾ ਜੀ ਬਿਰਧ ਬੀਮਾਰ ਪਏ ਸੀ। ਮੈਂ ਆ ਕੇ ਸਤਿ ਸ੍ਰੀ ਅਕਾਲ ਕਹੀ। ਤਾਂ ਉਹਨਾਂ ਕਿਹਾ, ਭਾਈ ਤੂੰ ਹੁਣ ਕੁਝ ਬਨਣ ਲਈ ਸਰਕਾਰੀ ਸਕੂਲੇ ਪਿਤਾ ਨੇ ਪਾਇਆ ਹੈਂ। ਮੇਰੇ ਸਤਿਗੁਰੂ ਜੀ ਦੀ ਮੱਤ ਉਲੰਘਣ ਨਾ ਸੀ ਕਰਨੀ। ਜਿਵੇਂ ਮੈਂ ਮਸੀਤ ਵਿਚ ਜਾ ਪੜ੍ਹਿਆ ਹਾਂ ਤੂੰ ਭੀ ਜੇ ਜ਼ਰੂਰ ਲੋੜ ਸੀ ਤਾਂ ਪੂਰੀ ਕਰਦੋਂ। ਹੱਛਾ ਹੁਣ ਮੇਰਾ ਤੇਰੇ ਤੇ ਕੀ ਜੋਰ ਏ। ਸੰਤ ਸਿੰਘ ਜਾਣੇ, ਕਿਹੋ ਨੇ।"[੨]

ਸਕੂਲੀ ਪੜ੍ਹਾਈ ਪੰਜ ਜਮਾਤਾਂ ਹੀ ਪੂਰੀ ਕੀਤੀ। ਲੰਬੜਦਾਰੀ ਘਰ ਵਿਚ ਸੀ ਮਾਮਲਾ ਉਗਰਾਹੁਣ ਜੋਗਾ ਕੰਮ ਬਣ ਗਿਆ ਸੀ। ੨੩-੨੪ ਸਾਲ ਦੀ ਉਮਰ ਵਿਚ ਹੋਲੇ ਮੇਲਿਆਂ ਤੇ ਅਤੇ ਸ੍ਰੀ ਭੈਣੀ ਸਾਹਿਬ ਦੇ ਦਰਸ਼ਨਾਂ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਚੁੰਬਕੀ ਸਖਸ਼ੀਅਤ ਦੀ ਜੱਦ ਵਿਚ ਆ ਗਏ। ਏਥੇ ਹੀ ਸੰਤ ਇੰਦਰ ਸਿੰਘ ਚੱਕਰਵਰਤੀ ਨੇ ਸਿੱਖਿਆ ਦਿੱਤੀ ਕਿ ਜੇ ਲਿਖਣਾ ਸਿੱਖਣਾ ਈ ਤਾਂ ਹਰ ਸਭਾ ਮਜ਼ਬ ਵਿਚ ਜਾ ਕੇ ਉਹਨਾਂ ਦੇ ਖਿਆਲ ਸੁਣ ਤੇ ਉਹਨਾਂ ਦੀਆਂ ਕਿਤਾਬਾਂ ਪੜ੍ਹ। ਇਸੇ ਲਈ ਸੰਤ ਜੀ ਖ਼ਾਨਗਾਹਾਂ ਵਿਚ ਕੱਵਾਲੀਆਂ ਸੁਣਦੇ। ਮਸੀਤਾਂ ਵਿਚ ਜੁੰਮੇ ਦੀ ਨਿਮਾਜ਼ ਵਿਚ ਸ਼ਾਮਲ ਹੁੰਦੇ ਅਤੇ ਐਤਵਾਰ ਨੂੰ ਈਸਾਈਆਂ ਦੇ ਗਿਰਜਿਆਂ ਦੀ ਪ੍ਰਾਰਥਨਾ ਵਿਚ ਹਿੱਸਾ ਲੈਂਦੇ। ਵਹਿਮ ਦੀ ਹੱਦ ਤੱਕ ਆਪਣੇ ਇਤਿਹਾਸ ਬਾਰੇ ਪੁੱਛ ਗਿਛ ਕਰਨ ਤੇ ਇਕ ਦਿਨ ਮਾਤਾ ਜੀਉਣ ਕੌਰ ਜੀ ਨੇ "ਬੀਰਾ ਵਹਿਮੀਆਂ" ਕਹਿ ਕੇ ਸੰਬੋਧਨ ਕੀ ਕੀਤਾ ਕਿ ਤਰਨ ਸਿੰਘ ਸਦਾ ਲਈ ਤਰਨ ਸਿੰਘ ਵਹਿਮੀ ਹੋ ਗਿਆ।

ਸਮੇਂ ਦਾ ਗੁਰ ਇਤਿਹਾਸ ਲਿਖਣ ਦੀ ਸੇਵਾ ੧੯੨੯ ਈ. ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅਸ਼ੀਰਵਾਦ ਨਾਲ ਜਗਤ ਮਾਤਾ ਜੀਉਣ ਕੌਰ ਜੀ ਤੋਂ ਬਚਨ ਸੁਣ ਕੇ ਲਿਖਣ ਨਾਲ ਅਰੰਭ ਕੀਤੀ ਅਤੇ ਫਿਰ ਪੂਰੇ ੫੦ ਵਰ੍ਹੇ ਜੀਵਨ ਪ੍ਰਯੰਤ ਇਹ ਕਾਰਜ ਜਾਰੀ ਰਿਹਾ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ੧੯੪੬ ਬਿਕ੍ਰਮੀ ਦੀ ਚੇਤ ਵਦੀ ਤੀਜ ਐਤਵਾਰ ਨੂੰ ਥੋੜ੍ਹੇ ਦਿਨ ਰਹਿੰਦੇ ਸ੍ਰੀ ਭੈਣੀ ਸਾਹਿਬ ਵਿਖੇ, ਮਾਤਾ ਜੀਉਣ ਕੌਰ ਜੀ ਅਤੇ ਗੁਰੂ ਹਰੀ ਸਿੰਘ ਜੀ ਦੇ ਗ੍ਰਹਿ ਵਿਖੇ ਅਵਤਾਰ ਧਾਰਨ ਕੀਤਾ। ਉਸ ਸਮੇਂ ਨਿਮ੍ਹੀ ਨਿਮ੍ਹੀ, ਮੱਠੀ ਮੱਠੀ ਮੀਂਹ ਦੀ ਫੁਹਾਰ ਅਕਾਸ਼ੋਂ ਫੁੱਲਾਂ ਵਾਂਗੂ ਬਰਸਦੀ ਸੀ। ਗੁਰੂ ਹਰੀ ਸਿੰਘ ਜੀ ਪ੍ਰਗਟ ਹੋਣ ਦਾ ਸੰਦੇਸ਼ਾ ਸੁਣ ਕੇ ਬੜੇ ਵਰ ਦਿੱਤੇ—"ਪ੍ਰਤਾਪ ਸਿੰਘ ਬੜੇ ਪ੍ਰਤਾਪ ਵਾਲਾ ਆਇਆ ਏ। ਘਰ ਦਾ ਮਾਲਕ ਆਇਆ ਏ....ਏਸ ਦੀ ਛਤਰ ਛਾਇਆ ਸੰਗਤ ਨੂੰ ਬੜੇ ਸੁਖ ਹੋਣਗੇ।"

ਸ੍ਰੀ ਭੈਣੀ ਸਾਹਿਬ ਦੇ ਬੂਹੇ ਅੱਗੇ ਬਰਤਾਨਵੀ ਸਰਕਾਰ ਦੇ ਹੁਕਮ ਨਾਲ ੧੮੭੨ ਈ. ਤੋਂ ਹੀ ਪੁਲੀਸ ਦੀ ਚੌਕੀ ਬਿਠਾਈ ਗਈ ਸੀ। ਪਹਿਲਾਂ ਅੱਠਾਂ ਪਹਿਰਾਂ ਵਿਚ ਪੰਜ ਸਿੰਘ ਹੀ

ਗੁਰਦੁਆਰਾ ਸ੍ਰੀ ਭੈਣੀ ਸਾਹਿਬ ਵਿਚ ਜਾ ਕੇ ਗੁਰੂ ਹਰੀ ਸਿੰਘ ਜੀ ਦੇ ਦਰਸ਼ਨ ਕਰ ਸਕਦੇ ਸਨ। ਫਿਰ ਦਸ ਸਿੰਘਾਂ ਨੂੰ ਆਗਿਆ ਮਿਲਣ ਲੱਗੀ। ਸੰਗਤ ਭੈਣੀ ਸਾਹਿਬ ਦੇ ਆਲੇ ਦੁਆਲੇ ਟਿੱਬਿਆਂ ਤੇ ਜੰਗਲ ਵਿਚ ਲੁਕ ਛਿਪ ਕੇ ਬੈਠੀ ਰਹਿੰਦੀ। ਗੁਰੂ ਹਰੀ ਸਿੰਘ ਜੀ ਬਾਹਰ ਇਕਾਂਤ ਵਿਚ ਭਜਨ ਕਰਦੇ। ਸਰਕਾਰੀ ਨਜ਼ਰਾਂ ਤੋਂ ਬਚਕੇ ਸਿੰਘਾਂ ਨੂੰ ਦਰਸ਼ਨ ਵੀ ਦੇਂਦੇ। ਉਹਨਾਂ ਲਈ ਆਪਣੇ ਗੜਵੇ ਵਿਚ ਜਲ ਪਾਣੀ ਵੀ ਲੈ ਜਾਂਦੇ। ਉਸ ਕਠਿਨ ਸਮੇਂ ਗੁਰੂ ਕੇ ਸਿੰਘਾਂ ਨੂੰ ਕਿਹੋ ਜਹੀਆਂ ਮੁਸੀਬਤਾਂ ਵਿਚੋਂ ਲੰਘਣਾ ਪੈਂਦਾ ਸੀ ਅਤੇ ਗੁਰੂ ਹਰੀ ਸਿੰਘ ਜੀ ਕਿਸ ਤਰ੍ਹਾਂ ਸੰਗਤ ਵਾਸਤੇ ਭੁੱਖ ਤੇਹ ਜਰਦੇ ਸਨ, ਵਹਿਮੀ ਜੀ ਦੇ ਸ਼ਬਦਾਂ ਵਿਚ—

"ਸੰਤ ਕੰਧਾਰਾ ਸਿੰਘ ਜੀ (ਤਖਤ ਹਜਾਰੇ ਦੇ ਅਰੋੜੇ) ਗੁਰੂ ਹਰੀ ਸਿੰਘ ਜੀ ਦੇ ਸੇਵਕ ਨੇ, ਗੁਰੂ ਹਰੀ ਸਿੰਘ ਜੀ ਦੀ ਸੇਵਾ, ਹਰਿ ਵਿਚ ਹਰਿ ਗੁਰੂ ਜੀ ਨੂੰ ਜਾਣ ਕਰ ਖੁਸ਼ੀਆਂ ਲਈਆਂ ਹੋਈਆਂ ਸੀ। ਇਹ ਸੰਤ ਜੀ ਆਪਣੀ ਮਿਲੀ ਰਸਤ ਡੇਰੇ ਵਲੋਂ, ਹੋਰ ਆਏ ਮੇਲੀ ਤੇ ਲੋੜਵੰਦ ਸਾਧਾਂ ਨੂੰ ਛਕਾ, ਆਪ ਸੰਤੋਖ ਨਾਲ ਹੀ ਅੰਦਰ ਨੂੰ ਭਰ ਅਨੰਦ ਰਹਿੰਦੇ। ਏਕ ਸਮੇਂ ਗੁਰੂ ਹਰੀ ਸਿੰਘ ਜੀ ਵਾਸਤੇ ਇਹ ਸ਼ਰਦਾਈ ਰਗੜ ਪੁਣ, ਗੜਵੇ ਵਿਚ ਪਾ ਗਲਾਸ ਲੈ ਟੁਰੇ। ਅਗੋਂ ਮਿਲੇ ਲੋੜਵੰਦਾਂ ਦੇ ਅਰਜ਼ ਕਰਨ ਤੇ, ਤੇ ਆਪ ਭੀ ਲੋ ਜੀ ਸਰਦਾਈ ਛਕੋ ਕਹਿ ਸਤ ਵਾਰੀ ਰਗੜ ਪੁਣ ਲੈ ਟੁਰੇ। ਗੁਰੂ ਜੀ ਪਾਸ ਪੁੱਜੇ ਤੇ ਚਿਰ ਹੋਏ ਤੇ ਚਿਤੋਂ ਸ਼ਰਮ ਖਾ ਰੋ ਪਏ। ਤਾਂ ਗੁਰੂ ਹਰੀ ਸਿੰਘ ਜੀ ਇਹਨਾਂ ਨੂੰ ਉਚੇਚਾ ਉਠ ਅਗੋਂ ਮਿਲ ਧੀਰਜ ਦਿੱਤਾ ਤੇ ਕਿਹਾ, "ਕੰਧਾਰਾ ਸਿੰਘ! ਅਸਲ ਸ਼ਰਦਾਈ ਤੂੰ ਮੈਨੂੰ ਅੱਜ ਹੀ ਛਕਾਈ ਹੈ, ਹਰਿ ਵਿਚ ਹਰਿ ਜੀ ਜਾਣ। ਤੇ ਖੁਸ਼ ਹੋ ਵਰ ਦਿੱਤੇ—ਤੇਰਾ ਇਕ ਦਾ ਦਰਸ਼ਨ ਤੇ ਸੇਵਾ ਤੇਰੀ ਇਕ ਦੀ ਕੀਤੀ ਦਾ ਪੰਜਾਹ ਸਿੱਖਾਂ ਦੀ ਸੇਵਾ ਦਾ ਫਲ ਹੈ।"[੫]

ਬਾਲਕ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਭਜਨ ਦੇਣ ਦੀ ਮਰਿਆਦਾ ਭਾਈ ਵਜੀਰ ਸਿੰਘ ਪੰਡੋਰੀ (ਅੰਮ੍ਰਿਤਸਰ) ਹੱਥੋਂ ਸੰਪੰਨ ਹੋਈ ਅਤੇ ਪਹਿਲੇ ਖਿਡਾਵੇ ਵੀ ਉਹ ਹੀ ਬਣੇ। ਉੱਤਮ ਸਿੰਘ ਰਾਏਸਰ ਆਦਿਕ ਪ੍ਰਗਟ ਸਿੰਘ ਆਏ ਤੇ ਦਰਸ਼ਨ ਕਰਕੇ ਨਿਹਾਲ ਹੋਏ। ਅਵਤਾਰ ਤੋਂ ਕੁਝ ਦਿਨ ਬਾਦ ਪੁਲਿਸ ਜੋ ਐਨ ਨੱਕ ਤੇ ਬੈਠੀ ਸੀ ਥੋੜ੍ਹੀ ਦੂਰ ਹੋ ਗਈ। ਸੰਗਤ ਲਈ ਬਾਲ-ਸਤਿਗੁਰੂ ਬੰਦੀ-ਛੋੜ ਹੋ ਬਹੁੜੇ।

ਨਾਮਧਾਰੀ ਇਤਿਹਾਸ ਲੇਖਕ ਸੰਤ ਸੰਤੋਖ ਸਿੰਘ ਆਪ ਦੇ ਪਹਿਲੇ ਵਿਦਿਆ ਗੁਰੂ ਬਣੇ। ਖਿਡਾਵੇ ਵਜੀਰ ਸਿੰਘ ਤੇ ਸੰਤ ਧਿਆਨ ਸਿੰਘ ਅਰੋੜੇ ਤੋਂ ਪੋਥੀ ਪੰਜ ਗ੍ਰੰਥੀ ਸਰਲ ਕੀਤੀ। ਸਤਿਗੁਰੂ ਜੀ ਨੇ ਸੱਤ ਸਾਲ ਦੀ ਉਮਰ ਵਿਚ ਆਦਿ ਤੇ ਦਸ ਸਾਲ ਦੀ ਉਮਰ ਵਿਚ ਦਸਮ ਗ੍ਰੰਥ ਦਾ ਪਾਠ ਚੰਗਾ ਸਰਲ ਕਰ ਲਿਆ ਸੀ।

ਸੰਸਕ੍ਰਿਤ ਹਿੰਦੀ ਭਾਸ਼ਾ ਪੰਡਿਤ ਬਸੰਤ ਸਿੰਘ ਜੀ ਗੜ੍ਹ ਪਧਾਣੇ ਵਾਲਿਆਂ ਤੋਂ ਪੜ੍ਹੀਆਂ। ਇਹਨਾਂ ਸੰਤਾਂ ਨੇ ਨਾਮਧਾਰੀ ਪੰਥ ਵਿਚ ਵਿਦਿਆ ਦੀ ਦਾਤ ਵੀ ਵੰਡੀ ਅਤੇ ਨਾਮਧਾਰੀਆਂ ਵਲੋਂ ਅੰਗਰੇਜ਼ ਸਰਕਾਰ ਵਿਰੁੱਧ ਵਿੱਢੀ ਲੜਾਈ ਨੂੰ, ਨਵੇਂ ਰੂਪ ਵਿਚ, ਕਾਂਗਰਸ ਦੇ ਅੰਦੋਲਨ ਵਿਚ ਸ਼ਾਮਲ ਹੋ, ਹੋਰ ਬਹੁਤ ਸਾਰੇ ਨਾਮਧਾਰੀ ਸਿੰਘਾਂ ਸਮੇਤ ਪਰਚੰਡ ਵੀ ਕੀਤਾ।

ਭੈਣੀ ਸਾਹਿਬ ਪਿੰਡ ਦੇ ਆਮ ਜੱਟ ਵੀ ਸਰਕਾਰੀ ਸ਼ਹਿ ਤੇ ਗੁਰੂ ਘਰ ਨਾਲ ਹਰ ਆਨੇ-ਬਹਾਨੇ ਆਢਾ ਲਾਈ ਰੱਖਦੇ ਸਨ। ਵਹਿਮੀ ਜੀ ਨੇ ਸੰਤ ਸੰਤੋਖ ਸਿੰਘ ਜੀ ਵਾਲੇ ਗ੍ਰੰਥਾਂ ਵਿਚੋਂ ਲੈ ਕੇ ਲਿਖਿਆ ਹੈ—

"ਖੇਤ ਦੇ ਬੰਨੇ ਪਰ ਸਰਕੜਾ ਸੀ। ਸਿੰਘ ਨੇ ਜਾਇ ਬਢਿਆ। ਜਿਮੀਂਦਾਰ ਕਹੇ, ਮੇਰਾ ਹੈ। ਮਹਾਰਾਜ ਜੀ ਕੇ ਹਜ਼ੂਰ ਅਰਜ਼ ਕੀਤੀ। ਬਚਨ ਹੋਇਆ, ਇਹਨਾਂ ਕੀਆਂ ਗਰਦਨਾਂ ਮੇਂ ਕੀਲੇ ਠੁਕੇ ਹੋਏ ਹੈਨ। ਸੋ ਭੰਨਣੇ ਹਨ ਹੰਕਾਰ ਕੇ ਕੀਲੇ। ਭੰਨ ਕੇ ਛਡਾਂਗੇ। ਸਾਡੀ ਗਰਦਨ ਬੱਤੀ ਸਾਲ ਦੀ ਨੀਵੀਂ ਹੋਈ ਹੋਈ ਹੈ। ਇਹਨਾਂ ਦੀ ਨੀਵੀਂ ਕਰਾਂਗੇ।"

...."ਜਦ ਬਚਨ ਕਰਨਾ ਇਹੋ ਕਰਨਾ। ਬੜੇ ਰੰਗ ਦਿਖਾਵਾਂਗੇ। ਬੜੇ ਸੁਖ ਹੋਣਗੇ।" "ਏਕ ਸਮੇਂ ਪਰਤਾਪ ਸਿੰਘ ਜੀ ਖੇਡਦੇ ਸੀ। ਦੇਖ ਕੇ ਬਚਨ ਕੀਤਾ ਸ਼ਤਾਬੀ ਸ਼ਤਾਬੀ ਬੱਡਾ ਹੋ।" ਏਕ ਬਾਰ ਬਚਨ ਕੀਤਾ—ਇਹੀ ਪੁੱਛਣਗੇ ਜਿਸ ਨੂੰ ਪੁੱਛਣਾ ਹੈ। "'ਗੁਰਦਿਤ ਸਿੰਘ ਗੱਡੇ ਵਾਲੇ ਦੇ ਲੜਕੇ ਚੁਕਣ ਤੇ ਗੁਰੂ ਹਰੀ ਸਿੰਘ ਜੀ ਹੁਕਮ ਕੀਤਾ।"[੪]

ਇਹ ਲਿਖਤਾਂ ਦੱਸਦੀਆਂ ਹਨ ਕਿ ਕਿਸ ਮਰਦਾਨਗੀ ਨਾਲ ਕੀਤਾ ਕੂਕਿਆਂ ਨੇ ਅੰਦਰਲੇ ਤੇ ਬਾਹਰਲੇ ਦੁਸ਼ਮਣਾਂ ਦਾ ਟਾਕਰਾ।

ਗੁਰੂ ਹਰੀ ਸਿੰਘ ਜੀ ਦੇ ੧੯੫੩ ਬਿਕ੍ਰਮੀ ਦੇ ਦੜਪ ਦੇ ਦੌਰੇ ਦੇ ਬਚਨ ਵਹਿਮੀ ਜੀ ਨੇ ਜੇਠ ੨੦੧੩ ਬਿਕ੍ਰਮੀ ਨੂੰ ਸਤਿਗੁਰੂ ਪ੍ਰਤਾਪ ਜੀ ਦੇ ਮੁਖਾਰਬਿੰਦ ਤੋਂ ਸੁਣਕੇ ਮੰਡੀ ਹਿਮਾਚਲ ਵਿਖੇ ਨੋਟ ਕੀਤੇ। ਗੁਰੂ ਹਰੀ ਸਿੰਘ ਜੀ ਦਾ ਫੱਤੇਵਾਲ ਦੌਰਾ ਸੀ ਸਿਆਲਕੋਟ ਜ਼ਿਲ੍ਹੇ ਵਿਚ। ਸਤਿਗੁਰੂ ਰਾਮ ਸਿੰਘ ਜੀ ਦੇ ਵੇਲੇ ਦੇ ਪ੍ਰਮੁੱਖ ਸਿੱਖ ਬਾਬਾ ਜਮੀਅਤ ਸਿੰਘ ਗਿੱਲਾਂ ਵਾਲੇ, ਜੋਤਾ ਸਿੰਘ ਢਪਈ, ਸਾਉਣ ਸਿੰਘ ਸੱਦੋਵਾਲ ਆਦਿ ਨਾਲ ਦਰਸ਼ਨਾਂ ਨੂੰ ਗਏ। ਰਾਹ ਵਿਚ ਸੋਚਿਓ ਨੇ ਕਿ ਗੁਰੂ ਦੀ ਪਰਖ ਕਰੀਏ—

"ਜਾਂ ਦੀਵਾਨ ਦਾ ਠਸ ਬਣਿਆ ਤਾਂ ਬਾਬੇ, ਗੁਰੂ ਹਰੀ ਸਿੰਘ ਜੀ ਦੇ ਕੋਲ ਹੋ ਪੁੱਛਿਆ" ਪੰਜਾਂ ਦਾ ਕੀ ਹਾਲ ਏ ਵੱਸ ਹੋਏ ਜੇ ?" ਗੁਰੂ ਜੀ ਕਿਹਾ, "ਜਮੀਤ ਸਿੰਘ ਜੀ, ਜੇ ਇਕ ਹੀ ਵੱਸ ਆ ਜਾਵੇ ਤਾਂ ਥੋੜ੍ਹਾ ਹੈ ?" ਜਾਣੋਂ ਸਭ ਵੱਸ ਹੋ ਗਏ। ਸੁਣ ਸਭ ਦੀ ਨਿਸ਼ਾ ਹੋਈ ਤੇ ਚਰਨੀਂ ਲੱਗੇ। ਬਾਬੇ ਨੇ ਮਾਇਆ

ਭੇਟਾ ਹੁੰਦੀ ਤੇ ਮਾਨ ਪੂਜਾ ਹੁੰਦੀ ਵੇਖ ਟੋਹ ਕੀਤੀ ਸੀ, ਪਾਜ ਹੀ ਤੇ ਨਹੀਂ ਬਣਿਆ ਹੋਇਆ ? ਤਾਂ ਗੁਰੂ ਜੀ ਉੱਤਰ ਦਿੱਤਾ, ਸੀ ਜੇ ਇਕੋ ਮਨ ਹੀ ਵੱਸ ਆ ਜਾਵੇ ਤਾਂ ਪੰਜਾਂ ਦੀ ਕੀ ਗੱਲ ਏ, ਸਭ ਇੰਦਰੀਆਂ ਤੇ ਸੰਸਾਰ ਹੀ ਵੱਸ ਹੋਇਆ ਜਾਣੋ।

...."ਦੌਰਾ ਗਿੱਲੀਂ ਗਿਆ।" ਸੰਤ ਲਾਲ ਸਿੰਘ ਜੀ ਤੇ ਕਾਲੂ ਰਾਗੀ ਹੋਰੀਂ ਨਾਲ ਸੀ। ਦੀਵਾਨ ਲੱਗਾ, ਰਸ ਬਣਿਆ। ਜਦ ਕਾਲੂ ਪ੍ਰਮਾਨ ਲਾਣ ਸਮੇਂ ਪੜ੍ਹਿਆ—

*"ਮਾਨ ਅਭਿਮਾਨ ਅਸਾ ਦੋਵੇਂ ਡਿਠੇ ਖੁਥੀਂ ਖੰਭੀ ਜਾਂਦੇ।*
*ਨੀਵਿਆਂ ਰੁੱਖਾਂ ਦੇ ਫਲ ਮਿੱਠੇ ਫਿਕੇ ਉਚ ਰਹਾਂਦੇ।*
*ਪਾਣੀ ਢਲ ਨੀਵੀਂ ਥਾਂ ਆਇਆ, ਇਥੇ ਰਹੇ ਹੁੜ੍ਹਾਂਦੇ।*
*ਸਤਿਗੁਰੂ ਰਾਮ ਸਿੰਘ ਜੇ ਨਾ ਮਿਲਦਾ,*
*ਤਾਂ ਅਸੀਂ ਭੀ ਔਤਰ ਜਾਂਦੇ।"*

ਇਹ ਸੁਣ ਬਾਬਾ ਜਮੀਤ ਸਿੰਘ ਜੀ ਮਸਤ ਹੋ ਵੈਰਾਗੀ ਹੋਏ ਕਹੀ ਜਾਂਦੇ, "ਹੁਣ ਕਿਤੇ ਸਾਨੂੰ ਰਹਿਣ ਭੀ ਦੇਣਾ ਜੇ ਕਿ ਨਾ।"[5]

ਗੁਰੂ ਹਰੀ ਸਿੰਘ ਜੀ ਜੇਠ ਵਦੀ ਦਸਵੀਂ ਸ਼ਨੀਵਾਰ ੧੯੬੩ ਬਿਕ੍ਰਮੀ (੧੯੦੬ ਈ.) ਨੂੰ ਜੋਤੀ ਜੋਤ ਸਮਾਏ। ਗੁਰਗੱਦੀ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਬਿਰਾਜਮਾਨ ਹੋਏ। ਗੁਰੂ ਹਰੀ ਸਿੰਘ ਜੀ ਦੇ ਭੋਗ ਦੇ ਸਮੇਂ, ਉਹ ਸਰੀਰ ਵੀ, ਜੋ ੧੮੭੨ ਈ. ਤੋਂ ਬਾਦ ਭੈਣੀ ਸਾਹਿਬ ਨਹੀਂ ਆਏ ਸਨ, ਗੁਰੂ ਹਰੀ ਸਿੰਘ ਜੀ ਤੇ ਨਿਹਚਾ ਘੱਟ ਰੱਖਣ ਕਾਰਨ, ਆਏ ਅਤੇ ਯੁਵਾ ਸਤਿਗੁਰੂ ਦੇ ਦਰਸ਼ਨ ਕਰਕੇ ਫਿਰ ਆਪਣੇ ਪੰਥ ਦੇ ਲੜ ਲੱਗ ਗਏ।

ਅੰਨ੍ਹਿਆਂ ਦੇ ਚੱਕ ਦੀ ਉੱਤਮੀ ਵਿਧਵਾ ਹੋ ਕੇ ਭੈਣੀ ਸਾਹਿਬ ਡੇਰੇ ਆ ਰਹੀ। ਇਥੇ ਇਸਦਾ ਨਾਮ ਘੁੱਲੀ ਪ੍ਰਚਲਿਤ ਹੋਇਆ। ਸਤਿਗੁਰੂ ਜੀ ਦੇ ਹੁਕਮਨਾਮੇ ਵਿਚ ਵੀ ਇਸਦਾ ਜ਼ਿਕਰ ਆਉਂਦਾ ਹੈ। ਇਸ ਸਤਿਗੁਰਾਂ ਦੇ ਪ੍ਰਦੇਸ ਜਾਣ ਬਾਅਦ ਮੰਜੇ ਤੇ ਸੌਣਾ ਛੱਡ ਦਿੱਤਾ, ਇਹ ਵਿਚਾਰਕੇ ਕਿ ਕੀ ਪਤਾ ਸਤਿਗੁਰੂ ਜੀ ਨੂੰ ਮੰਜਾ ਮਿਲਦਾ ਹੈ ਜਾਂ ਨਹੀਂ।

ਗੁਰੂ ਹਰੀ ਸਿੰਘ ਜੀ ਦੇ ਸਮੇਂ ਨਾਮਧਾਰੀ ਪੰਥ ਦੇ ਦੋ ਪ੍ਰਸਿੱਧ ਪਰਚਾਰਕ ਸਨ ਸੰਤ ਮੰਗਲ ਸਿੰਘ ਜੀ ਅਰਸ਼ੀ ਫਰਿਸ਼ਤਾ ਅਤੇ ਸੰਤ ਭਗਤ ਸਿੰਘ ਦਾਤੇਵਾਲੀਏ। ਉਹਨਾਂ ਨੂੰ ਅੰਗਰੇਜ਼ ਸਰਕਾਰ ਅਤੇ ਸਿੰਘ ਸਭਾ ਵਾਲਿਆਂ ਦੀਆਂ ਵਿਰੋਧੀ ਕਾਰਵਾਈਆਂ ਦਾ ਉਕਤੀਆਂ ਯੁਕਤੀਆਂ ਸਹਿਤ ਜੁਆਬ ਦੇਣਾ ਪੈਂਦਾ ਸੀ। ਹੁਣ ਇਹਨਾਂ ਦੋਹਾਂ ਤੋਂ ਵਰੋਸਾਏ ਸੰਤ ਆਲਾ ਸਿੰਘ ਵਰਨ ਤੇ ਸੰਤ ਫਤੇਹ ਸਿੰਘ ਮਾਂਗਾ ਜਿਹੇ ਪਰਚਾਰਕ ਸਤਿਗੁਰੂ ਪਰਤਾਪ ਸਿੰਘ ਦੇ ਸਮੇਂ ਨਾਮਧਾਰੀ ਪੰਥ ਦਾ ਸ਼ਿੰਗਾਰ ਬਣੇ।

ਹਜ਼ੂਰੀ ਗੜਵਈ ਭਾਈ ਵਜ਼ੀਰ ਸਿੰਘ ਪਿੰਡ ਚੱਕ ਕੂਕਿਆਂ ਦਾ ਰਿਆਸਤ ਮਲੇਰ ਕੋਟਲਾ ਦੇ ਸੰਤ ਜਿਊਣ ਸਿੰਘ, ਬੋਪਾਰਾਏ ਗੋਤ ਦੇ ਜੱਟ ਦਾ ਪੁੱਤਰ ਸੀ। ਸਤਿਗੁਰੂ ਜੀ ਦੇ ਦਰਸ਼ਨਾਂ ਦਾ ਕੀਲਿਆ ਘਰ ਨਾ ਜਾਵੇ ਡੇਰੇ ਹੀ ਸਤਿਗੁਰੂ ਜੀ ਦੇ ਆਸ ਪਾਸ ਰਹੇ। ਕਈ ਵੇਰ ਭਰਾ ਭਾਈ ਆ ਕੇ ਲੈ ਜਾਂਦੇ ਪਰ ਇਹ ਫਿਰ ਪਰਤ ਆਉਂਦਾ। ਸਤਿਗੁਰੂ ਜੀ ਨੇ ਕਿਹਾ ਕਿ ਆਪਣੇ ਘਰਦਿਆਂ ਨਾਲ ਤੂੰ ਸਿੱਝ ਲਵੀਂ, ਸਾਨੂੰ ਤੂੰ ਪਰਵਾਨ ਹੈਂ। ਵਹ੍ਰਿਮੀ ਜੀ ਲਿਖਦੇ ਹਨ :-

"ਕਦੀ ਮਾਤਾ, ਕਦੀ ਭਰਾ ਆਏ, ਪਰ ਭਾਈ ਕਿਸੇ ਨਾਲ ਵਾਪਸ ਚੱਕ ਨਾ ਜਾਵੇ। ਅੰਤ ਪਿਤਾ ਜਿਊਣ ਸਿੰਘ ਜੀ ਆ, ਵਜ਼ੀਰ ਸਿੰਘ ਜੀ ਨੂੰ ਪੁਛਿਆ, "ਕੋਈ ਲਾਲਚ ਲੈ ਕੇ ਤੇ ਨਹੀਂ ਲੱਗਿਆ ਇਹਨਾਂ ਦੀ ਸੇਵਾ ਵੱਲ ?" ਜਦ ਵਜ਼ੀਰ ਸਿੰਘ ਜੀ ਕਿਹਾ, "ਇਕੋ ਲਾਲਚ ਏ, ਦਰਸਨ, ਹਿੱਤ ਤੇ ਸੇਵਾ ਹੀ ਕਰਾਂ। ਤਾਂ ਜਿਊਣ ਸਿੰਘ ਜੀ ਸਤਿਗੁਰੂ ਜੀ ਪਾਸ ਪੁੱਜ ਕਿਹਾ, ਮੈਂ ਤਾਂ ਜਨਮ ਦਾ ਬਾਪ ਹਾਂ। ਆਪ ਜੀਵਨ ਦੇ ਬਾਪ ਹੋ ਇਸ ਦੀ ਲੱਗੀ ਨੂੰ ਤੁਸਾਂ ਆਪ ਹੀ ਨਿਭਾਣਾ ਹੈ, ਸਤਿਗੁਰੂ ਜੀ ਉੱਤਰ ਦਿਤਾ, "ਮੇਰਾ ਤੇ ਇਸ ਦਾ ਪੁਰਾਣਾ ਨਾਤਾ ਨਿੰਹੁ ਦਾ ਜਾਪਦੈ। ਉਮੀਦ ਹੈ ਉਹ ਜੋੜਨ ਵਾਲਾ, ਤੋੜ ਚਾਹੜ ਹੀ ਦੇਵੇਗਾ, ਦੇਹਾਂ ਤੱਕ।"[6]

ਭਾਈ ਵਜ਼ੀਰ ਸਿੰਘ ਜੀ ਦੇ ਭੋਗ ਮੇਲੇ ਤੇ ਜੀਵਨ ਨਗਰ ਸਾਧੂ ਸਿੰਘ ਕਿਸਾਨ ਨੇ ਆਪਣੀ ਕਵਿਤਾ ਵਿੱਚ ਠੀਕ ਹੀ ਸ਼ਰਧਾਂਜਲੀ ਭੇਟ ਕੀਤੀ ਸੀ ਭਾਈ ਜੀ ਨੂੰ :

*"ਅੱਧਾ ਪਹਿਰ ਨਾ ਯਾਰੀਆਂ ਰਹਿੰਦੀਆਂ ਨੇ,*
*ਅੱਧੀ ਸਦੀ ਨਿਰ ਵਿਘਨ ਲੰਘਾ ਗਿਐਂ ਤੂੰ।"*

੧੯੬੬ ਬਿਕਰਮੀ ਦਾ ਹੋਲਾ ਗਿੱਲ (ਸਿਆਲਕੋਟ) ਪਿੰਡ ਵਿਖੇ ਹੋਇਆ। ਸੰਤ ਲਾਲ ਸਿੰਘ ਭੂਰੇ ਗਿੱਲਾਂ ਵਾਲੇ ਤੇ ਭਾਈ ਕਾਲੂ ਦੇ ਰਾਗੀ ਜਥੇ ਜਦੋਂ ਸ਼ਬਦ ਪੜ੍ਹਿਆ :

*"ਪੁੱਤਰ ਨੰਦ ਦਾ ਨੀ ਨੰਦ ਦਾ"*

ਸੰਤ ਐਸੇ ਮਸਤ ਹੋਏ ਕਿ ਉਹਨਾਂ ਦੇ ਦਰਸ਼ਨਾਂ ਤੇ ਸ਼ਬਦਾਂ ਨਾਲ ਸਾਰੀ ਸੰਗਤ ਮਸਤ ਹੋ ਗਈ। ਕਿਸੇ ਸਿਆਲਕੋਟੀਏ ਕੂਕੇ ਦੇ ਸਿਰ ਤੇ ਪੱਗ ਨਾ ਰਹੀ। ਸੰਤਾਂ ਫੁਰਮਾਇਆ :

"ਸਾਧੋ ਸਿਰ ਦੇਣ ਨਾਲੋਂ ਦਿਲ ਦੇਣਾ ਔਖਾ ਹੈ।" "ਜੀਂਦੇ ਰਹਿ ਰਗੜ ਸਭ ਸਹਿਣੀ। ਮੂਲ ਮੂੰਹੋਂ ਸੀ ਹਾਏ ਨਾ ਕਹਿਣੀ" ਤਾਂ ਸਭ ਸੁਨਣ ਵਾਲੇ ਲੋਟ ਪੋਟ ਹੋ ਗਏ....

ਸਤਿਗੁਰੂ ਪਰਤਾਪ ਸਿੰਘ ਜੀ ਬਚਨ ਕੀਤਾ ਕਰਦੇ ਸੀ, "ਅਸਾਂ ਸਿਖਰ ਦੀ ਸੇਵਾ ਤੇ ਸਿੱਖੀ ਦੇ ਸੁਆਦ ਦਾ ਮੇਵਾ ਮਸਤੀ, ਜੋ ਗਿੱਲਾਂ ਦੇ ਹੋਲੇ ਤੇ ਵੇਖੀ ਹੈ; ਉਹ ਅੱਜ ਤੱਕ ਆਪਣੇ ਸੁਆਦ ਵਾਲਾ ਨਜ਼ਾਰਾ ਪਿਆਰਾ ਪਿਆਰਾ ਮਨ ਵਿੱਚ ਜਦੋਂ ਚੇਤੇ ਆਉਂਦਾ ਏ, ਝਾਤ ਅੰਦਰ ਪੈਂਦੀ ਏ, ਤਾਂ ਉਸੇ ਤਰ੍ਹਾਂ ਰਸ ਤੇ ਤਰਾਰਾ ਦੇਂਦਾ ਏ।"[7]

ਸਤਿਗੁਰੂ ਪਰਤਾਪ ਸਿੰਘ ਜੀ ਨੇ ੧੯੪੭ ਈ. ਤੋਂ ਪਹਿਲਾਂ ਹਰ ਵਰ੍ਹੇ ਕੁਝ ਖਾਸ ਸਥਾਨ ਨਿਸ਼ਚਿਤ ਕੀਤੇ ਸਨ ਜਿੱਥੇ ਉਹ ਖਾਸ ਸਮੇਂ ਤੇ ਸੰਗਤ ਨੂੰ ਦਰਸ਼ਨ ਦਿਆ ਕਰਦੇ ਸਨ ਜਿਹਾ ਕਿ—

"ਸਤਿਗੁਰੂ ਜੀ ਹਰ ਵੈਸਾਖੀ ਤੇ ਦੀਪਮਾਲਾ ਨੂੰ ਅੰਮ੍ਰਿਤਸਰ ਦਰਸ਼ਨ ਦੇਂਦੇ। ਨਿਮਾਣੀ ਤੇ ਬਸੰਤ ਦਾ ਮੇਲਾ ਭੈਣੀ ਸਾਹਿਬ ਕਰਦੇ। ਭਾਦਰੋਂ ਦੀ ਮੱਸਿਆ ਤਰਨਤਾਰਨ, ਚੇਤ ਚੌਦੇ ਹਰੀਪੁਰ ਵੱਡ ਤੀਰਥ ਤੇ ਦਰਸ਼ਨ ਦੇਂਦੇ। ਵਾਕਫੀ ਤੇ ਪਰਚਾਰ ਦੇ ਅਰਥ ਲੰਗਰ ਤੇ ਦੀਵਾਨ ਹੁੰਦੇ ਹਰ ਮੇਲੇ ਤੇ ਖੁੱਲ੍ਹੇ। ਸੌਣ ਭਾਦਰੋਂ ਚਾਹਲੀਆ, ਨਹਿਰ ਤੇ ਸਦਾ ਕਰਦੇ। ਨਨਕਾਣੇ ਗੁਰੂ ਨਾਨਕ ਪਰਕਾਸ਼ ਕਤਕ ਦੀ ਪੂਰਨਮਾਸ਼ੀ, ਦੁਸਹਿਰਾ ਗੁਜਰਾਂਵਾਲੇ, ਮਾਘੀ ਮੁਕਤਸਰ, ਸੇਵਕਾਂ ਸਮੇਤ ਦਰਸ਼ਨ ਦੇਂਦੇ।"[੮]

੧੯੧੪ ਈ. ਦੇ ਸਿਤੰਬਰ ਮਹੀਨੇ ਬਾਬਾ ਗੁਰਦਿਤ ਸਿੰਘ ਸਿਰਹਾਲੀ ਦੀ ਅਗਵਾਈ ਵਿੱਚ ਆ ਰਹੇ (ਗੁਰੂ ਨਾਨਕ ਜਾਂ) ਕਾਮਾਗਾਟਾ ਮਾਰੂ ਜਹਾਜ਼ ਤੇ ਕਲੱਕਤੇ ਪਾਸ ਬਜਬਜਘਾਟ ਤੇ ਗੋਲੀ ਚਲਾ ਕੇ ਅਨੇਕਾਂ ਗ਼ਦਰੀ ਦੇਸ਼ ਭਗਤ ਸ਼ਹੀਦ ਅਤੇ ਫੱਟੜ ਕਰ ਦਿਤੇ। ਸੈਂਕੜੇ ਗਿਰਫਤਾਰ ਹੋਏ। ਅੰਗਰੇਜ਼ ਸਰਕਾਰ ਦੇ ਚਾਟੜੇ ਸਿਖ ਤਖਤਾਂ ਦਿਆਂ ਪੁਜਾਰੀਆਂ ਸਰਬਰਾਹਾਂ ਨੇ ਜਿਵੇਂ ੧੮੭੨ ਈ. ਵਿੱਚ ਨਾਮਧਾਰੀ ਦੇਸ਼ ਭਗਤਾਂ ਵਿਰੁਧ ਫਤਵਾ ਜਾਰੀ ਕੀਤਾ ਸੀ ਕਿ ਸਰਕਾਰ ਦੇ ਵਿਰੋਧੀ ਕੂਕੇ, ਸਿੱਖ ਨਹੀਂ। ਹੁਣ ਉਸੇ ਪੁਰਾਣੀ ਪਰੰਪਰਾ ਤੇ ਚੱਲਦਿਆਂ ਕਿਹਾ ਕਿ ਅਮਰੀਕਾ, ਕਨੇਡਾ ਤੋਂ ਗਦਰ ਦੀ ਤਿਆਰੀ ਲਈ ਆਉਣ ਵਾਲੇ ਪੰਜਾਬੀ ਸਿਖ ਨਹੀਂ ਹਨ। ਇਸ ਤੇ ਹੁਸ਼ਿਆਰਪੁਰ ਵਿੱਚ, ਸਤਿਗੁਰੂ ਪਰਤਾਪ ਸਿੰਘ ਦੇ ਹੁਕਮਨਾਮੇ "ਪੰਥ ਦੇ ਚੋਣਵੇਂ ਆਗੂ ਇਕੱਠੇ ਕਰਕੇ ਮਤਾ ਪਾਸ ਕੀਤਾ। ਲਿਖ ਕੇ ਅਖਬਾਰਾਂ ਇਕ ਦੋ ਨੂੰ ਦਿਤਾ ਕਿ ਉਹ ਸਿਖ ਸਨ ਤੇ ਹਨ ਜੋ ਗੁਰੂ ਨਾਨਕ ਜਹਾਜ਼, ਬਜਬਜਘਾਟ ਤੇ ਲਿਆ ਦੇਸ਼ ਨੂੰ ਆ ਰਹੇ ਸੀ। ਸਾਨੂੰ ਉਹਨਾਂ ਨਾਲ ਹਮਦਰਦੀ ਹੈ ਤੇ ਸਰਕਾਰ ਨੇ ਉਹਨਾਂ ਤੇ ਵਾਰ ਨਾਜਾਇਜ਼ ਕੀਤਾ ਹੈ। ਕਿਸੇ ਅਖਬਾਰ ਵਾਲੇ ਇਹ ਨਾ ਲਿਖਿਆ ਨਾ ਛਾਪਿਆ।"[੯] ਪਹਿਲੀ ਜਰਮਨ ਜੰਗ ਵੇਲੇ ਲੁਧਿਆਣੇ ਤੋਂ ਲੜਾਈ ਲਈ ਮੱਦਦ ਮੰਗਣ ਆਇਆ ਅੰਗਰੇਜ਼ ਅਧਿਕਾਰੀ ਵੀ ਸਤਿਗੁਰੂ ਤੋਂ ਟਕੇ ਵਰਗਾ ਜੁਆਬ ਲੈ ਕੇ ਪਰਤਿਆ ਸੀ।

ਸਾਡਾ ਲੋਕ ਗੀਤ ਹੈ

*"ਥਾਲੀ ਭੰਨ ਕੇ ਬਣਾ ਲਏ ਛੈਣੇ ਕੂਕੇ ਵਰਨਾਂ ਦੇ।"*

ਪਿੰਡ ਵਰਨ (ਸ਼ੇਖੂਪੁਰਾ ਜ਼ਿਲਾ) ਵਿੱਚ ਸਿਖੀ ਸੰਤ ਧਿਆਨ ਸਿੰਘ ਜੀ ਨੇ ਫੈਲਾਈ। ਰੋਜ਼ ਕਥਾ ਕਰਦੇ ਸਨ। "ਸਤਿਗੁਰੂ ਰਾਮ ਸਿੰਘ ਜੀ ਇਸ ਵਰਨ ਨਗਰ ਨੂੰ ਗੁਰੂ ਕੀ ਕਾਸ਼ੀ ਕਿਹਾ ਸੀ। ਸੰਤ ਧਿਆਨ ਸਿੰਘ ਜੀ ਸਮੇਂ ਕਾਸ਼ੀ ਹੀ ਦਿਨੇ ਰਾਤ ਬਣੀ ਜਾਪਦੀ ਸੀ। ਵਿਦਿਆ ਤੇ ਕਥਾ ਕੀਰਤਨ ਦਾ ਪ੍ਰਵਾਹ ਚਲਦਾ ਹੀ ਰਹਿੰਦਾ ਸੀ। ਮਾਤਾ ਜਿਊਣ ਕੌਰ ਜੀ ਤੇ ਹੋਰ ਸੰਗਤ ਇਹਨਾਂ ਸੰਤਾਂ ਨੂੰ "ਭਾਈ ਗੁਰਦਾਸ" ਕਹਿੰਦੇ ਸੀ। ਇਹ ਕਾਰਨਵਸ ਸਿਆਮ ਚਲੇ ਗਏ ਤੇ ਉਧਰ ਸਿਖੀ ਵਧਾਈ ਸੀ। ਇਹਨਾਂ ਦਾ ਪ੍ਰਵਾਰ ਭੀ ਸੇਠ ਪ੍ਰਵਾਰਾਂ ਵਾਂਗੂੰ ਹੁਣ ਸਿਆਮ ਵੱਲ ਹੀ ਵਸਦਾ ਏ। ਸੰਤ ਆਲਾ ਸਿੰਘ ਜੀ ਭੀ ਵਰਨਾਂ ਦੇ ਹੀ ਜ਼ਿਮੀਦਾਰ, ਚੰਗੇ ਉਚੇ ਲੰਮੇ ਤਿਖੇ ਸੁਭਾ ਵਾਲੇ, ਨਾਲ ਜਥਾ ਜਵਾਨ ਸਿਖਾਂ ਦਾ ਰੱਖ, ਸੁੱਚ ਮਰਯਾਦਾ ਸਾਦੀ ਵਰਤੋਂ ਰੱਖ, ਦੌਰਾ ਕਰਦੇ। ਢੋਲਕ ਸੁੰਦਰ ਸਿੰਘ ਫਰੀਦ ਵਜਾਂਦਾ। ਸੰਤ ਜੀ ਉਚੀ ਰਸੀਲੀ ਸੁਰੇ ਸ਼ਬਦ ਪੜ੍ਹਦੇ।"[੧੦]

ਵਰਿਆਂਹ ਅੰਮ੍ਰਿਤਸਰ ਜ਼ਿਲੇ ਦਾ ਕੂਕਿਆਂ ਦਾ ਪ੍ਰਸਿੱਧ ਪਿੰਡ। ਨੈਣਾ ਸਿੰਘ ਵਰਿਆਂਹ ਵਾਲੇ ਨਾਲ ਗੰਗਾ ਯਾਤਰਾ ਸਮੇਂ ਸਤਿਗੁਰੂ ਰਾਮ ਸਿੰਘ ਜੀ ਕਈ ਚੋਜ ਕੀਤੇ। ਇਸੇ ਪਿੰਡ ਦੀ ਬੀਬੀ ਹੁਕਮੀ ਵਿਧਵਾ ਹੋ ਗਈ ਸੀ। ਸਤਿਗੁਰੂ ਜੀ ਇਕ ਹੁਕਮਨਾਮੇ ਵਿੱਚ ਇਸਦਾ ਅਫਸੋਸ ਵੀ ਕਰਦੇ ਹਨ। ਇਹ ਮਾਈ ਹੁਕਮੀ ਵਰਿਆਂਹ ਵਾਲੀ ਜਿਹਨਾਂ ਨੂੰ ਨਾਭੇ ਦੇ ਰਾਜ ਦਰਬਾਰ ਵਿੱਚ ਮਹਾਤਮਾ ਕਹਿ ਕੇ ਬੁਲਾਇਆ ਜਾਂਦਾ ਸੀ, ਉੱਥੇ ਰਾਣੀਆਂ ਵਿੱਚ ਕਥਾ ਕੀਰਤਨ ਕਰਿਆ ਕਰਦੀਆਂ ਸਨ ਹੋਰ ਬੀਬੀਆਂ ਨਾਲ। ਮਹਾਰਾਜਾ ਹੀਰਾ ਸਿੰਘ ਨਾਭਾ ਰਾਜਾ ਬਣਨ ਤੋਂ ਪਹਿਲਾਂ ਕੂਕਾ ਸੀ ਕਿਉਂ ਜੁ ਇਹ ਰਾਜੇ ਦੇ ਸ਼ਰੀਕੇ ਵਿਚੋਂ ਸੀ। ਇਹਦਾ ਪਰਿਵਾਰ ਨਾਮਧਾਰੀ ਸਿੰਘਾਂ ਪ੍ਰਤੀ ਗੁਪਤ ਹਮਦਰਦੀ ਰੱਖਦਾ ਸੀ। ਇਸਦਾ ਪੁਤਰ ਰਿਪੁਦਮਨ ਸਿੰਘ ਬਾਦ ਵਿੱਚ ਮਹਾਰਾਜ ਬਣਿਆ। ਉਸ ਦੇ ਘਰ ਪੁੱਤਰ ਨਹੀਂ ਸੀ ਹੁੰਦਾ। ਕਿਹਾ ਜਾਂਦਾ ਹੈ ਕਿ ਮਹਾਤਮਾ ਜੀ ਦੇ ਉੱਥੇ ਵਾਸ ਸਮੇਂ ਪੁੱਤਰ ਹੋਇਆ ਤਾਂ ਉਸ ਨਾਭੇ ਵਾਲੀ ਬੀੜ, ਇੱਕ ਕਾਰ, ਨਕਦੀ ਆਦਿ ਡੇਰੇ ਸ੍ਰੀ ਭੈਣੀ ਸਾਹਿਬ ਪੁੱਜ ਕੇ ਮੱਥਾ ਟੇਕੀ। ਸਿੰਘ ਸਭੀਆਂ ਨੇ ਅਖਬਾਰਾਂ ਵਿੱਚ ਰੌਲਾ ਪਾਇਆ ਕਿ "ਰਿਪੁਦਮਨ ਸਿੰਘ ਨਾਮਧਾਰੀ ਹੋ ਗਿਆ ਹੈ।" ਅੰਗਰੇਜ਼ਾਂ ਨੂੰ ਰਾਜੇ ਦੇ ਵਿਰੁੱਧ ਕੁਝ ਸਿਖਾਇਆ ਭੀ। ਪਰ ਰਾਜੇ ਕਿਹਾ, ਕੁਝ ਪ੍ਰਵਾਹ ਨਹੀਂ। ਤੇ ਸਤਿਜੁਗ ਵਿੱਚ ਕਵਿਤਾ ਛਪੀ :

*"ਨਾਮਧਾਰੀ ਹੁੰਦਿਆਂ ਦੋਸ਼ ਨਹੀਂ ਕੋਈ ਪਾਪ ਨਹੀਂ,*
*ਭੈਣੀ ਸਾਹਿਬ ਵਾਲੀ ਮੈਂ ਲੋਹ ਦਾ ਪੁਜਾਰੀ ਹਾਂ।*
*ਲੱਖ ਵਾਰੀ ਆਖਨਾਂ ਹਜ਼ਾਰ ਵਾਰੀ ਆਖਨਾਂ ਮੈਂ,*
*ਪੱਕਾ ਨਾਮਧਾਰੀ ਹਾਂ ਮੈਂ ਪੱਕਾ ਨਾਮਧਾਰੀ ਹਾਂ।"*[੧੧]

ਸੰਤ ਮੋਹਨ ਸਿੰਘ ਜੀ ਦਾ ਜਥਾ ਨਹਿਰ ਰੋਪੜ ਵਾਲੀ ਡੇਰੇ ਤੇ ਟਿਕਿਆ ਸੀ। ਸਤਿਗੁਰੂ ਜੀ ਦੌਰੇ ਤੇ ਸਨ ਅਤੇ ਭੈਣੀ ਸਾਹਿਬੋਂ ਰਸਦਾਂ ਨਾ ਪਹੁੰਚੀਆਂ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਮਹਿਲ ਮਾਤਾ ਭੂਪਿੰਦਰ ਕੌਰ ਜੀ ਨੂੰ ਅਰਜ਼ ਹੋਈ ਕਿ

ਸਾਡਾ ਲੰਗਰ ਮਸਤਾਨਾ ਹੋ ਗਿਆ ਹੈ। ਮਾਤਾ ਜੀ ਨੇ ਪੇਕਿਆਂ ਦੀ ਇੱਕੋ ਇਕ ਮੁੰਦਰੀ ਕਿਤੇ ਰੱਖੀ ਸੀ ਉਹ ਲਿਆ ਕੇ ਸੰਤਾਂ ਦੇ ਹਵਾਲੇ ਕਰ ਦਿਤੀ। ਸਾਧਾਂ ਨੇ ਗਹਿਰੇ ਗੱਫੇ ਲਾਏ। ਸਤਿਗੁਰੂ ਜੀ ਨੇ ਮਾਤਾ ਜੀ ਦਾ ਉਦਾਰ ਸੁਭਾਅ ਵੇਖ ਕੇ ਖੁਸ਼ੀਆਂ ਬਖਸ਼ੀਆਂ।

੧੯੨੨ ਈ. ਨੂੰ ਰਾਵਲ ਪਿੰਡੀ ਦੇ ਹੋਲੇ ਦੇ ਭੋਗ ਤੋਂ ਬਾਅਦ ਪਹਾੜ ਦੀ ਤਰਫ ਸ਼ਹਿਰੋਂ ਬਾਹਰ ਦੁਰੇਡੇ ਬੈਠੇ ਇਕ ਸਾਧ ਨੂੰ ਸਤਿਗੁਰੂ ਜੀ ਸੰਗਤ ਸਮੇਤ ਦਰਸ਼ਨ ਦੇਣ ਗਏ। ਉਹ ਹਕੀਮੀ ਜਾਣਦਾ ਸੀ। ਰਾਜੀ ਹੋਣ ਵਾਲੇ ਉਸਦੇ ਬਰਤਨ ਰਸਦ ਨਾਲ ਭਰ ਜਾਂਦੇ। ਉਸ ਲੰਗਰ ਦੀ ਅਰਜ਼ ਕੀਤੀ। ਮਾਤਾ ਜਿਊਣ ਕੌਰ ਜੀ ਤੋਂ ਪਰਸ਼ਾਦਾ ਹੱਥ ਤੇ ਰਖ ਕੇ ਛਕਿਆ ਤੇ "ਹਉਕਾ ਭਰ ਬਚਨ ਕੀਤਾ ਅੱਜ ੫੦ ਬਰਸਾਂ ਬਾਦ ਆਪਣੇ ਘਰ ਦੇ ਜੀਆਂ ਵਿੱਚ ਬੈਠ ਪ੍ਰਸ਼ਾਦ ਛਕਿਆ ਹੈ।

"ਸਤਿਗੁਰੂ ਜੀ ਉਸ ਸਾਧ ਤੋਂ ਉਸ ਦੇ ਨਗਰ ਨਾਮ ਦੀ ਕੋਈ ਪੁਛ ਨਾ ਕੀਤੀ। ਮਤ ਕੁਝ ਉਸ ਨੂੰ ਵਲ ਕਰਨਾ ਪਵੇ। ਪਰ ਸਾਧਾਂ ਨਾਲ ਬਾਦ ਬਚਨ ਕੀਤੇ, ਕਿ ਇਸੇ ਤਰ੍ਹਾਂ ਸੰਤ ਹੀਰਾ ਸਿੰਘ ਦੀ (ਚਿੱਟੀ ਵਾਲੇ) ਜੋ ਗਹਿਲਾਂ ਦੇ ਸੀ। ਏਕ ਸਮੇਂ ਮੈਨੂੰ ਦੂਰੋਂ ਦੌਰੇ 'ਚ ਜਾਂਦਿਆ ਦੇਖ ਅਰਜ਼ ਕਰ ਲੰਗਰ ਦੀ, ਇਸੇ ਤਰ੍ਹਾਂ ਹੱਥਾਂ ਤੇ ਪ੍ਰਸ਼ਾਦ ਲੈ ਕਿਹਾ ਸੀ ਬੜੇ ਚਿਰ ਬਾਦ ਆਪਣੇ ਟੱਬਰ 'ਚ ਬੈਠ ਕੇ ਪ੍ਰਸ਼ਾਦ ਛਕਿਆ ਹੈ।"[੧੨]

ਆਪਣੀ ਗਿਰਫਤਾਰੀ ਤੋਂ ਪਹਿਲਾਂ ਰੜ ਦੇ ਬੇਹੜ ਤੇ ਹੀਰਾ ਸਿੰਘ ਜਥੇਦਾਰ ਹੋਰਾਂ ਬਰਛੀ ਗੱਡ ਕੇ ਕਿਹਾ ਸੀ ਕਿ ਬਾਪੂ ਜੀ ਦਾ ਹੁਕਮ ਏਨਾ ਹੀ ਸੀ ਜਿਹਨਾਂ ਸੀਸ ਦੇਣੇ ਹਨ ਰਹਿ ਜਾਣ ਦੂਜੇ ਜਾ ਸੱਕਦੇ ਹਨ। ਅੰਦਾਜ਼ਨ ੪੦-੪੫ ਸਰੀਰ ਇੱਥੋਂ ਪੱਤਰੇ ਵਾਚ ਗਏ ਸਨ। ਕੱਟੀ ਬਾਕੀ ਉਮਰ ਉਹਨਾਂ ਲੁਕਛਿਪ ਕੇ। ਉਪਰੋਕਤ ਦੋਵੇਂ ਸਾਧੂ ਭੇਸ ਵਾਲੇ ਮਲੇਰ ਕੋਟਲੇ ਵਾਲੇ ਸ਼ਹੀਦੀ ਜਥੇ ਵਿੱਚ ਸ਼ਾਮਲ ਸਨ, ਭੈਣੀ ਸਾਹਿਬੋਂ ਕੋਟਲੇ ਉੱਤੇ ਹਮਲੇ ਤੀਕ।

ਗੁਰੂ ਕੇ ਸਿੱਖਾਂ ਵਿੱਚ ਕੀ ਜੱਟ ਤੇ ਕੀ ਮਜ਼੍ਹਬੀ ਸਭ ਸ਼ਾਮਲ ਸਨ। ਚੀਨੀ ਵਾਲੇ ਪਾਤਸ਼ਾਹ ਦਾ ਵਿਓਗ ਸਾਰਿਆਂ ਦੇ ਹਿਰਦੇ ਤੜਫਾਈ ਰੱਖਦਾ। ਵਹਿਮੀ ਜੀ ਲਿਖਦੇ ਹਨ :

"ਮੱਲ ਸਿੰਘ ਮਜ਼੍ਹਬੀ, ਖਿਆਲੇ ਭੰਗੂਆਂ ਦਾ, ਸੰਤ ਜਵੰਦ ਸਿੰਘ ਜੀ ਦੀ ਸੰਗਤੋਂ ਸੁਧਰ ਭੈਣੀ ਸਾਹਿਬ ਆਇਆ, ਫੇਰ ਨਗਰ ਨਾ ਗਿਆ। ਨਹਿਰ ਤੇ ਗੁਰੂ ਕੇ ਪਸ਼ੂ ਚਾਰਦਾ। ਆਵਾਜ਼ ਸੁੰਦਰ ਸੀ। ਪਿਛਲੀ ਰਾਤੇ ਇਸ਼ਨਾਨ ਕਰ ਵੈਰਾਗੀ ਹੋ ਸ਼ਬਦ ਪੜ੍ਹਦਾ,

*"ਕਦੋਂ ਪਾਵੇਂਗਾ ਵਤਨ ਨੂੰ ਫੇਰੀਆਂ,*
*ਸਤਿਗੁਰੂ ਚੀਨੀ ਵਾਲਿਆ!*
*ਸਾਨੂੰ ਨਿਤ ਨੇ ਉਡੀਕਾਂ ਤੇਰੀਆਂ,*
*ਸਤਿਗੁਰੂ ਚੀਨੀ ਵਾਲਿਆਂ!*
*ਤੱਕ ਤੱਕ ਥੱਕ ਗਈਆਂ ਨੇ ਅੱਖਾਂ ਮੇਰੀਆਂ,*
*ਸਤਿਗੁਰੂ ਚੀਨੀ ਵਾਲਿਆਂ!*
*ਕਾਹਨੂੰ ਲਾਈਆਂ ਨੇ ਤੂੰ ਏਨੀਆਂ ਡੇਰੀਆਂ,*
*ਸਤਿਗੁਰੂ ਚੀਨੀ ਵਾਲਿਆ!"*

"ਸੁਣਨ ਵਾਲੇ ਪਾਂਧੀ ਖਲੋ ਜਾਂਦੇ ਤੇ ਸਾਧ ਮਸਤ ਹੋ ਜਾਂਦੇ ਤੇ ਆਪ ਭੀ ਵੈਰਾਗੀ ਹੋ ਰਹਿੰਦਾ ਸੀ।"[੧੩]

ਆਪਣੇ ਇਤਿਹਾਸਕਾਰਾਂ, ਲੇਖਕਾਂ ਅਤੇ ਪੰਜਾਬੀ ਸੇਵਕਾਂ ਵੱਲ ਸਤਿਗੁਰੂ ਪਰਤਾਪ ਸਿੰਘ ਜੀ ਨੇ ਸਦਾ ਉਦਾਰਤਾ ਭਰੀ ਨਜ਼ਰ ਰੱਖੀ। ਜਦੋਂ ਆਪਣੀ ਉਮਰ ਦੇ ਅੰਤਿਮ ਪੜਾਅ ਤੇ ਬੈਠਾ ਮਹਾਨ ਸਿਖ ਲਿਖਾਰੀ ਗਿਆਨੀ ਗਿਆਨ ਸਿੰਘ 'ਪੰਥ ਪ੍ਰਕਾਸ਼' ਅਤੇ 'ਤਵਾਰੀਖ ਖਾਲਸਾ' ਜਹੀਆਂ ਮਹਾਨ ਰਚਨਾਵਾਂ ਦਾ ਕਰਤਾ ਸਥਾਪਿਤ ਸਿਖ ਭਾਈਚਾਰੇ ਵੱਲੋਂ ਆਪਣੀ ਅਵਹੇਲਨਾ ਹੋਣ ਤੇ ਖੂਨ ਦੇ ਆਂਸੂ ਬਹਾ ਰਿਹਾ ਸੀ ਤੇ ਸ੍ਰੀ ਜੀ ਦੇ ਹੁਕਮ ਨਾਲ ਸੰਤ ਇੰਦਰ ਸਿੰਘ ਚੱਕਰਵਰਤੀ ਨਾਭੇ ਪੁੱਜ ਕੇ ਉਹਨਾਂ ਦਾ ਵਿਸ਼ੇਸ਼ ਸਨਮਾਨ ਕੀਤਾ। ਗਿਆਨੀ ਜੀ ਦਾ ਰੋਮ ਰੋਮ ਪਰਸੰਨ ਹੋ ਗਿਆ।

ਟੇਢੇ ਵਾਲ ਪਿੰਡ ਦੀ ਜੂਹ ਵਿੱਚ ਲੰਗਰ ਲਈ ਅੱਕ ਪੁੱਟਣ ਗਿਆਂ ਤੋਂ ਜੱਟਾਂ ਨਾਲ ਲੜਾਈ ਹੋ ਗਈ। ਭਾਈ ਨੱਥਾ ਸਿੰਘ ਸਿਰਹਾਲੀ ਦੇ ਮਜ਼੍ਹਬੀ ਸਿੰਘ ਤੋਂ ਡਾਂਗ ਨਾਲ ਇਕ ਆਦਮੀ ਮਰ ਗਿਆ। ਥਾਣੇਦਾਰ ਨੇ ਕਿਹਾ ਕਿ ਜੇ ਇਕ ਹੋਰ ਵੀ ਵਾਰਦਾਤ ਵਿੱਚ ਸ਼ਾਮਲ ਹੋਣਾ ਮੰਨ ਲਵੇ ਤਾਂ ਨੱਥਾ ਸਿੰਘ ਫਾਂਸੀ ਤੋਂ ਬਚ ਸਕਦਾ ਹੈ। ਗੜ੍ਹਾਲਾ ਸਿੰਘ ਕਿਲਾ ਰਾਇਪੁਰ ਦੇ ਨੇ ਹੱਥ ਵਧਾਕੇ ਹਥਕੜੀ ਲੁਆ ਲਈ। ਦੋਹਾਂ ਨੂੰ ਸੱਤ ਸੱਤ ਵਰ੍ਹੇ ਸਜ਼ਾ ਹੋਈ। ਕੈਦ ਵਿੱਚ ਭੀ ਦੋਵੇਂ ਆਜ਼ਾਦ ਰਹੇ ਬਾਣੀ ਪੜ੍ਹਦੇ ਤੇ ਆਕੇ ਕਹਿੰਦੇ ਜਿਹਲ ਕਾਹਦੀ ਸੀ ਗੁਰੂ ਕੀ ਕਾਸ਼ੀ ਸੀ।

ਸ਼ੇਖੂਪੁਰੇ ਦੇ ਹੀ ਇਕ ਹੋਰ ਪਿੰਡ ਮਦਾਰ ਵਿੱਚ ਭਾਈ ਬਹਾਦਰ ਸਿੰਘ ਰਹਿੰਦਾ ਸੀ। ਗੁਰੂ ਕੇ ਉਗਰਾਹੀਏ ਤੇ ਹੋਰ ਆਏ ਗਏ ਸਿੰਘ ਇਧਰ ਕਮਰਕੱਸਾ ਖੋਹਲਦੇ। "ਏਕ ਸਮੇਂ ਕਿਸੇ ਬਹਾਦਰ ਸਿੰਘ ਨੂੰ ਕਿਹਾ, ਹੁਣ ਤੇਰੀਆਂ ਧੀਆਂ ਜਵਾਨ ਹੋਈਆਂ ਹਨ ਤੇ ਘਰੋਂ ਭੀ ਜਵਾਨ ਹੈ। ਤੂੰ ਆਪਣੇ ਘਰ ਇਨ੍ਹਾਂ ਨਾਮਧਾਰੀਆਂ ਦਾ ਧਮੱਚੜਾ ਨਾ ਪੈਣ ਦਿਆ ਕਰ। ਇਸ ਕਿਹਾ, "ਮੇਰੀ ਪੱਤ ਤੇ ਧੀਆਂ ਕੂਕਿਆਂ ਨਾਲ ਸਾਂਝੀਆਂ ਹਨ। ਭਾਵੇਂ ਰੱਖਣ ਤੇ ਭਾਵੇਂ ਰੋਲਣ, ਕਿਸੇ ਨੂੰ ਬੋਲਣ ਦੀ ਕੀ ਲੋੜ ਏ।" ਇਹ ਸੁਣ ਉਹ ਆਪਣੀ ਮੱਤ ਦੇਣ ਵਾਲਾ ਸ਼ਰਮਿੰਦਾ ਹੋ ਚੁੱਪ ਕਰ ਗਿਆ।"[੧੪]

ਵਹਿਮੀ ਜੀ ਦੇ ਦਾਦੇ ਦਿਆਲ ਸਿੰਘ ਨੇ ਗੁਰੂ ਹਰੀ ਸਿੰਘ

ਜੀ ਦਾ ਹੁਕਮ ਮੰਨ ਆਪਣੇ ਤੋਂ ਵਾਹਵਾ ਛੋਟੇ ਪਾਹਣੇ ਵਾਲੇ ਮੁਰੀਦਕੇ (ਸ਼ੇਖੂਪੁਰਾ) ਦੇ ਨਾਮਧਾਰੀ ਪਰਿਵਾਰ ਵਿੱਚ ਲੜਕੀ ਦਿਤੀ ਕਰਮ ਕੌਰ। ਉਹ ਵਿਧਵਾ ਹੋ ਗਈ, ਉਸ ਦੇ ਦੋ ਪੁੱਤਰ ਸਨ। ਅਨਮਤੀਆਂ ਦੇ ਜ਼ੋਰ ਸਦਕਾ ਮਾਈ ਉਹਨਾਂ ਨੂੰ ਨਾਮਧਾਰੀ ਮਰਿਯਾਦਾ ਵਿੱਚ ਤਾਂ ਪਰਪੱਕ ਨਾ ਰੱਖ ਸੱਕੀ। ਸਤਿਗੁਰੂ ਪਰਤਾਪ ਸਿੰਘ ਜੀ ਨੂੰ ਉਸ ਇਲਾਕੇ ਦੇ ਦੌਰੇ ਸਮੇਂ ਰਸਤੇ ਵਿੱਚ ਮਾਈ ਕਰਮ ਕੌਰ ਮਿਲੀ। ਮਾਤਾ ਨੇ ਬਚਨ ਸੁਣਾਇਆ ਕਿ ਉਸਦੀ ਇਕ ਭੈਣ ਮਾਂਗੇ ਵਿਆਹੀ ਸੀ। ਉਹਦੇ ਪਾਸ ਹਿੰਦੂ ਚੱਕੋਂ ਆਕੇ ਇਕ ਅਰੋੜਾ ਨਾਮਧਾਰੀ ਸਿੰਘ ਦੁਕਾਨ ਕਰਦਾ ਸੀ। ਉਸ ਹੀਰਾ ਸਿੰਘ ਅਰੋੜੇ ਨੂੰ, ਬੱਚਿਆਂ ਨੂੰ ਨਾਲ ਰਲਾ ਸ਼ਬਦ ਪੜ੍ਹਦਿਆਂ ਰਾਤ ਸੁਣ ਉਸ ਵੇਲੇ ਦੇ ਸਿੰਘ ਸਭਾਈ ਪਰਚਾਰਕ ਭਾਈ ਮੂਲ ਸਿੰਘ ਗਰ ਮੂਲ੍ਹੇ ਵਾਲੇ ਨੇ ਸਤਿਗੁਰੂ ਰਾਮ ਸਿੰਘ ਦੀ ਸ਼ਾਨ ਵਿੱਚ ਅਪਸ਼ਬਦ ਕਹਿਕੇ ਕਿੱਕਰ ਨਾਲ ਬੰਨ੍ਹ ਦਿੱਤਾ। ਕਿੱਕਰ ਦੀਆਂ ਜੜ੍ਹਾਂ ਵਿੱਚ ਪਾਣੀ ਪਾਕੇ ਸੰਤਾਂ ਨੂੰ ਲੜਾਉਣ ਲਈ ਕੀੜੇ ਕੱਢ ਦਿਤੇ ਤੇ ਕਿਹਾ ਕਿ ਹੁਣ ਸੱਦ ਆਪਣੇ ਗੁਰੂ ਰਾਮ ਸਿੰਘ ਨੂੰ। ਫਿਰ ਉਸ ਪਿੰਡੋਂ ਵਹਿਮੀ ਜੀ ਦੀ ਭੂਆ ਨੇ ਆਪਣੇ ਪੁੱਤਰਾਂ ਨੂੰ ਕਿਹਾ, ਜਾਓ ਆਪਣੇ ਮਾਮੇ ਨੂੰ ਛੁਡਾਓ। ਜਦੋਂ ਮਾਈ ਦੇ ਤਿੰਨ ਪੁੱਤਰ ਸੋਟੇ, ਕੁਹਾੜੀਆਂ ਫੜ ਆਏ ਤਾਂ ਸਾਧ ਬੋਲਿਆ, "ਵੇਖ ਲੈ ਭਾਈ ਮੂਲ ਸਿੰਘਾ! ਮੇਰਾ ਸਤਿਗੁਰੂ ਰਾਮ ਸਿੰਘ ਆ ਗਿਆ ਈ।" ਉਹਨਾਂ ਸਾਧ ਨੂੰ ਛੁਡਾਇਆ ਤੇ ਮੂਲ ਸਿੰਘ ਹੋਰਾਂ ਨੂੰ ਅਗਾਂਹ ਤੋਰ ਦਿਤਾ। ਸਤਿਗੁਰੂ ਜੀ ਇਹ ਬਚਨ ਸੁਣਾਉਂਦਿਆਂ ਵੈਰਾਗੀ ਹੋ ਗਏ ਤੇ ਕਿਹਾ, "ਅੱਗੇ ਨਾਨਕਿਆਂ ਦੇ ਸਾਕੋਂ ਸਿਖ ਦੀ ਮੱਦਦ ਹੁੰਦੀ ਸੀ, ਹੁਣ ਦਾਦਕਿਉਂ ਭੀ ਨਹੀਂ ਹੁੰਦੀ।"[੧੫]

ਡੇਰੇ ਭੈਣੀ ਸਾਹਿਬ ਦੇ ਮੁਖਤਿਆਰ ਅਕਸਰ ਬਦਲਦੇ ਰਹਿੰਦੇ ਸਨ। ਪੰਥਕ ਸੂਰਜ ਆਪਣੇ ਪੂਰੇ ਉਭਾਰ ਤੇ ਸੀ। ਪ੍ਰਬੰਧ ਲਈ ਹੁਣ ਸਤਿਗੁਰੂ ਜੀ, ਨਰਮ ਨੀਤੀ ਮਾਤਾ ਜੀਵਨ ਕੌਰ ਜੀ ਵਾਲੀ ਤਿਆਗ ਕੇ, "ਹੱਥਾਂ ਬਾਝ ਕਰਾਰਿਆਂ ਵੈਰੀ ਮਿੱਤ ਨਾ ਹੋਇ" ਤੇ ਚੱਲਣਾ ਚਾਹੁੰਦੇ ਸਨ। ਇਸ ਲਈ ਨਨਕਾਣਾ ਸਾਹਿਬ ਦੇ ਸਾਕੇ ਦੀ ਪ੍ਰਸਿੱਧੀ ਵਾਲੇ ਜਥੇਦਾਰ ਕਰਤਾਰ ਸਿੰਘ ਝੱਬਰ ਦੇ ਕੁਨਬੇ ਵਿਚੋਂ ਹੀ ਇਕ ਨੌਜੁਆਨ ਨੂੰ ਇਸ ਸੇਵਾ ਲਈ ਆਪ ਦੀ ਪਾਰਖੂ ਅੱਖ ਨੇ ਤਾੜ ਲਿਆ। "ਸਤਿਗੁਰੂ ਜੀ ਜਿਵੇਂ ਹੋਰ ਪੰਥਕ ਸੁਧਾਰ ਅਰੰਭੇ ਸੀ ਤਿਵੇਂ ਹੀ ਹੁਣ ਗੁਰਮੁਖ ਸਿੰਘ ਵਿਰਕ "ਝੱਬਰ" ਦਾ, ਜਿਸ ਦਾ ਪਿਤਾ ਭੀ ਕੁਝ ਚਿਰ ਤੋਂ ਜਿਊਣ ਸਿੰਘ ਭੈਣੀ ਸਾਹਿਬ ਹੀ ਰਹਿੰਦਾ ਸੀ। ਉਸ ਨੂੰ ਪ੍ਰਤੀਤ ਪਾਤਰ ਤੇ ਸੋਹਣਾ ਸੂਰਮਾ ਜਵਾਨ ਜਾਣ ਭੈਣੀ ਸਾਹਿਬ ਦਾ ਆਮ ਮੁਖਤਾਰ ਬਣਾਇਆ।"[੧੬] ਡੇਰੇ ਭੈਣੀ ਸਾਹਿਬ ਦੇ ਆਲੇ ਦੁਆਲਿਓਂ ਪਿੰਡ ਦੀ ਜੂਹ ਵਿਚੋਂ ਤਮਾਕੂ ਦੀ ਖੇਤੀ ਇਹਨਾਂ ਦੇ ਪੁਰਸ਼ਾਰਥ ਨਾਲ ਬੰਦ ਕਰਾਈ ਗਈ। ਡੇਰੇ ਭੈਣੀ ਸਾਹਿਬ ਦੇ ਹੁਣ ਤੱਕ ਦੇ ਕੁਝ ਕੁ ਅਤ ਸਫਲ ਪ੍ਰਬੰਧਕਾਂ ਵਿੱਚ ਉਹਨਾਂ ਦਾ ਸ਼ੁਮਾਰ ਹੁੰਦਾ ਹੈ। ਸਤਿਗੁਰੂ ਜਗਜੀਤ ਸਿੰਘ ਜੀ ਨੂੰ ਬਚਪਨ ਵਿੱਚ ਸਾਂਭਣ ਦੀ ਸੇਵਾ ਵੀ ਉਹਨਾਂ ਨਿਭਾਈ ਅਤੇ ਗੁਰੂ ਕਿਰਪਾ ਨਾਲ ਅਨੇਕਾਂ ਇਤਿਹਾਸਕ ਕਾਰਜਾਂ ਨੂੰ ਸਿਰੇ ਚਾੜ੍ਹਿਆ। ਡੇਰੇ ਵਿੱਚ ਗਾਹੇ-ਬਗਾਹੇ ਆਉਣ ਵਾਲੇ ਰਤਨ ਸਿੰਘ ਬੱਬਰ ਅਤੇ ਅਨੇਕਾਂ ਇਨਕਲਾਬੀਆਂ ਨੂੰ ਸੁਰਖਸ਼ਤ ਲਾਂਘੇ ਪ੍ਰਦਾਨ ਕੀਤੇ।

ਸਤਿਗੁਰੂ ਜੀ ਦਾ ਪੰਜਾਬੀ ਮਾਤਭਾਸ਼ਾ ਨਾਲ ਪਿਆਰ ਇਸ ਕਦਰ ਡੁੱਲ੍ਹ ਡੁੱਲ੍ਹ ਪੈਂਦਾ ਸੀ ਕਿ ਆਪ ਨੇ ਨਾਮਧਾਰੀ ਦਰਬਾਰ ਦੇ ਹਫਤਾਵਾਰੀ ਪਰਚੇ 'ਸਤਿਜੁਗ' ਵਿੱਚ ੧੧ ਪੋਹ ੧੨੯੬ ਬਿਕਰਮੀ ਨੂੰ ਇਹ ਹਜ਼ੂਰੀ ਐਲਾਨ ਛਪਵਾਇਆ— "ਕੋਈ ਸੱਜਣ ਗੁਰਮੁਖੀ ਬਿਨਾਂ ਚਿੱਠੀ ਭੇਜੀ ਦੇ ਉੱਤਰ ਦੀ ਆਸ ਨਾ ਕਰੇ।"[੧੭]

ਸੰਧਵਾਂ, ਦੁਆਬੇ ਦੇ ਪ੍ਰਸਿਧ ਨਗਰ ਵਿੱਚ, ਹੋਲਾ ੧੯੮੭ ਬਿਕਰਮੀ ਵਿੱਚ ਹੋਇਆ। ਪਿੰਡ ਦੇ ਕੁਝ ਅਕਾਲੀ ਸੱਜਣਾਂ ਨੇ ਵਿਰੋਧ ਕੀਤਾ। ਜਥੇਦਾਰ ਬੰਤਾ ਸਿੰਘ ਬੂੜੇ ਡੱਲੇ ਵਾਲੇ ਦੇ ਸੂਰਮੇ ਜੁਆਨਾਂ ਦੇ ਜਥੇ ਨੇ ਮੈਦਾਨ ਸਰ ਕੀਤਾ। ਉਹ ਸਿੰਘ ਵੀ ਸਮਝ ਗਏ ਕਿ ਇਹ ਤਾਂ ਨਾਮ ਬਾਣੀ ਦਾ ਪਰਚਾਰ ਹੀ ਕਰਨ ਵਾਲੇ ਹਨ। ਇਸ ਹੋਲੇ ਤੇ ਹੋਰਨਾਂ ਹੋਲਿਆਂ ਜਿਉਂ ਸਤਿਗੁਰੂ ਜੀ ਮੁਕੱਦਮੇ ਸੁਣੇ। "ਗਹਿਣੇ ਲੜਕੀ ਨੂੰ ਪਾਉਣ ਵਾਲੇ ਤੇ ਕੁਸੰਗੀ ਨੂੰ ਲੜਕੀ ਦੇਣ ਵਾਲੇ ਤੇ ਦੂਜੇ ਥਾਂ ਲੜਕੀ ਮੰਗਣ ਵਾਲੇ, ਵੱਟਾ ਕਰਨ ਵਾਲੇ.... ਮਾਸ ਸ਼ਰਾਬ ਵਰਤਣ ਵਾਲੇ, ਵਹਿੜਾ ਖੱਸੀ ਕਰਨ ਵਾਲੇ, ਜਥੇਦਾਰ ਜੋ ਰਹਿਤ ਨਾ ਰੱਖੇ, ਜੋ ਬੁੱਢਾ ਪਸ਼ੂ ਮਾਰਨ ਵਾਲੇ ਨੂੰ ਵੇਚੇ, ਇਨ੍ਹਾਂ ਨੂੰ ਡੰਨ ਲਾਏ। ਤੇ ਅੱਗੋ ਡੰਨ ਜੋਗ ਕਹੇ। (ਮੈਂ ਸਤਿਜੁਗ ਦੇ ਪਰਚੇ ਤੋਂ ਪੜ੍ਹ ਇਹ ਡੰਨ ਲੱਗੇ ਲਿਖੇ ਹਨ।)

ਸਿਖਾਂ ਦੇ ਨਾਮ ਮੈਂ ਨਹੀਂ ਲਿਖੇ ਕਿਉਂਕਿ ਪੜਦਾ ਹੀ ਰਵ੍ਹੇ।"[੧੮]

*ਕਰੀਵਾਲਾ (ਸਿਰਸਾ)*
੧੨੫੦੭੫

### ਫੁੱਟ ਨੋਟ

੧. (ਜਿਲਦ ੧, ਸਫਾ ੫), ੨. (੧-੨੭, ੨੮), ੩. (੧-੩੭), ੪. (੧-੬੭), ੫. (੧-੭੦), ੬. (੧-੧੦੫), ੭. (੧-੧੦੯), ੮. (੧-੧੬੬), ੯-੧੦ (੧-੧੭੫), ੧੧ (ਜਿਲਦ ੨ ਸਫਾ ੪), ੧੨. (੨-੧੭), ੧੩. (੨-੨੨), ੧੪. (੨-੬੬), ੧੫. (੨-੭੪), ੧੬. (੨-੧੬੮), ੧੭. (੨-੨੨੩), ੧੮. (੨-੨੪੨)।

੧ੳ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

✆ 61040
Code 01824

**For Fitting Diesel Engines in Foreign**

**&**

**INDIAN CAR BODIES**




*Specialists in :*

**Mercedes Benz Car Repairing**

## AMARJIT MOTOR GARAGE

**G.T. Road, Opp. Jalandhar Octroi Post,**

**PHAGWARA**

# ਇਕ ਕਹਾਣੀ—ਸੱਤ ਦਿਨ

—ਦਲਬੀਰ ਸਿੰਘ 'ਤਰਸ' ਅਸਟ੍ਰੇਲੀਆ

ਇਹ ਘਰ ਬੀਰ ਸਿੰਘ ਜੰਡਿਆਲਾ ਦੇ ਬੰਸਸ ਦਾ ਹੈ। ਬੀਰ ਸਿੰਘ ਸਾਡੇ ਬਾਬਾ ਜੀ ਦੇ ਸਮੇਂ ਇਥੇ ਆਏ। ਇਨ੍ਹਾਂ ਦੇ ਚਾਰ ਪੁਤਰ ਹੋਏ। ਤਿੰਨ ਤੇ ਅਸਟ੍ਰੇਲੀਆ ਵਿੱਚ ਹੀ ਗੁਰਪੁਰੀ ਸੁਧਾਰ ਗਏ, ਛੋਟਾ ਬਿੱਕਰ ਸਿੰਘ ਜੌਹਲ—ਇਸ ਘਰ ਵਾਲਾ ਜਿਸ ਦਾ ਵੱਡਾ ਲੜਕਾ ਹੈ, ਅੱਜ ਕਲ੍ਹ ਤਕਰੀਬਨ ੯੦ ਸਾਲ ਦਾ ਠੀਕ ਸਿਹਤ ਵਿੱਚ ਪਤਨੀ ਸਮੇਤ ਵਖਰੇ ਫਾਰਮ ਨੂੰ ਸੰਭਾਲਦਾ ਮੁਰਵਿੱਲੰਬੇ ਰਹਿੰਦਾ ਹੈ। ਸ੍ਰੀ ਮਹਾਰਾਜ ਜੀਆਂ ਦੀ ਫੇਰੀ ਸਮੇਂ ਅਸੀਂ ਇਨ੍ਹਾਂ ਦੇ ਫਾਰਮ ਗਏ ਸਾਂ। ਉਸ ਸਮੇਂ ਇਨ੍ਹਾਂ ਪਾਸ ਥੋੜਾ ਕੇਲਾ ਸੀ ਤੇ ਕੁਝ ਗਾਈਆਂ।

ਬੀਰ ਸਿੰਘ ਪਰਿਵਾਰ ਦੀ ਗਿਣਤੀ ੨੦੦-੨੫੦ ਵਿਚਕਾਰ ਹੋਵੇਗੀ ਜੋ ਦੋ ਤਿੰਨ ਸਟੇਟਾਂ ਵਿੱਚ ਬਿਖਰੀ ਹੋਈ ਹੈ। ਜੰਡਿਆਲੇ ਤੋਂ ਹੋਣ ਕਾਰਨ ਇਹ ਪਤਨੀ ਜਸਬੀਰ ਕੌਰ ਨਾਲ ਬੱਚੀਆਂ ਵਾਲਾ ਸੰਬੰਧ ਵੀ ਜਤਾਉਂਦੇ ਹਨ। ਛੋਟੇ ਬਿਕਰ ਸਿੰਘ ਸਾਡੇ ਡੰਨਬਾਈਬਲ ਤੋਂ ਨਜ਼ਦੀਕੀ ਹੋਣ ਕਾਰਨ ਖਾਸ ਸਨ। ਇਹ ਨਾਤਾ ਇਨ੍ਹਾਂ ਦੇ ਸਿਡਨੀ ਵਸਦੇ ਬੱਚਿਆਂ ਤੱਕ ਭੀ ਪਸਰਿਆ ਹੋਇਆ ਹੈ।

ਬਿਕਰ ਸਿੰਘ ਦੇ ਇਸ ਵੱਡੇ ਲੜਕੇ ਦਾ ਨਾਮ ਤੇ ਨਿਰਮਲ ਸਿੰਘ ਹੈ, ਪਰ ਉਸ ਨੂੰ ਸਭ 'ਨੇਵਲ' ਹੀ ਆਖਦੇ ਹਨ ਜੋ ਸੌਖਾ ਲਗਦਾ ਹੈ। ਮਿਸਜ਼ ਨੇਵਲ (ਸੁਰਿੰਦਰ ਕੌਰ) ਵੱਡੇ ਦੁਸਾਂਝਾ ਤੋਂ ਹੈ। ਪਹਿਲਾਂ ਤੋਂ ਹੀ ਪਤਨੀ ਜਸਬੀਰ ਤੇ ਸੁਰਿੰਦਰ ਦਾ ਪ੍ਰੇਮ ਰੰਗ ਬੜਾ ਹੀ ਗਾੜ੍ਹਾ ਸੀ ਜਿਸ ਨੂੰ ਉਮਰ ਦੀ ਢਲਾਈ ਤੇ ਦੂਰ ਦੂਰ ਦੀ ਰਿਹਾਇਸ਼ ਭੀ ਪਤਲਾ ਨਹੀਂ ਸਕੀ। ਸੈਂਕੜੇ ਕੋਹਾਂ ਤੋਂ ਭੀ ਇਹ ਦੋਵੇਂ ਭੈਣਾਂ ਇਕ ਦੂਸਰੇ ਦੇ ਦਿਨ ਸੁਦ ਤੇ ਗਲੇ ਆ ਲਗ ਖੁਸ਼ੀ ਮਹਿਸੂਸਦੀਆਂ। ਇਨ੍ਹਾਂ ਦੇ ਤਿੰਨ ਪੁੱਤਰ ਸਨ। ਵੱਡਾ ਗੋਗੀ ਵਿਆਹ ਕੇ ਕੁਈਨਜ਼ਲੈਂਡ ਵਿੱਚ ਟੀਚਰ ਹੈ। ਵਿਚਕਾਰਲਾ ਇਕ ਭਾਰਤੀ ਮਿੱਤਰ ਅਰੁਨਾਚਲ (ਭਾਰਤ) ਤੋਂ ਨਾਲ ਵਿਆਹ ਕਰਵਾ ਬਰਿਸਬੇਨ ਕੰਮ ਤੇ ਹੈ। ਛੋਟਾ ਇਨ੍ਹਾਂ ਪਾਸ ਹੈ, ਜਿਸ ਦਾ ਨਾਤਾ ਇਕ ਪੰਜਾਬੀ ਘਰ ਵਿੱਚ ਹੋਇਆ, ਇਕ ਟ੍ਰਾਂਸਪੋਰਟ ਕੰਪਨੀ ਦੇ ਮੇਨਟੀਨੈਂਸ ਸੈਕਸ਼ਨ ਵਿੱਚ ਕੰਮ ਕਰਦਾ ਹੈ। ਫਾਰਮ ਵਿੱਚ ਕੋਈ ਨਹੀਂ ਕੇਵਲ ਮੰਮ ਡੈਡ ਜੋ ਕਦੀ ਨੇੜੇ ਖਰੀਦੀ ਪਹਾੜੀ ਤੇ ਕੇਲਾ ਉਗਾਉਂਦੇ ਸਨ ਅੱਜ ਕਲ੍ਹ ਰੀਟਾਇਰਡ ਲਾਈਫ਼ ਮਾਣ ਰਹੇ ਹਨ।

ਰਾਤ ਪੈ ਜਾਣ ਕਾਰਨ, ਲਾਲੀ ਰੁਮਿੰਦ, ਇਸ ਦਰਿਸ਼ ਦਾ ਐਨਾ ਅਨੰਦ ਨਹੀਂ ਮਾਣ ਸਕੇ ਜਿਨਾਂ ਮੈਂ ਮਾਣਿਆਂ ਕਰਦਾ ਹਾਂ। ਅੱਜ ਉਨ੍ਹਾਂ ਦਾ ਵਿਚਕਾਰਲਾ ਰੋਡਨੀ ਮਿਸਜ਼ ਸਮੇਤ ਇੱਥੇ ਆਏ ਹੋਏ ਸਨ। ਪੰਜਾਬੀ ਕੱਪੜਿਆਂ ਵਿੱਚ ਹਿੰਦੀ ਬੋਲਦੀ ਬੱਚੀ ਕਿੰਨੀ ਸੁੰਦਰ ਲੱਗ ਰਹੀ ਸੀ। ਗ੍ਰੈਜੂਏਟ ਰੋਡਨੀ ਸਾਡੇ ਪੁਰਾਣੇ ਬਜ਼ੁਰਗਾਂ ਦੀ ਕਹਾਣੀ ਤੇ ਵਾਈਟ ਅਸਟ੍ਰੇਲੀਆਂ ਪੋਲਿਸੀ ਤੇ ਵਾਰਤਾਲਾਪ ਵਿੱਚ ਬੜੀ ਦਿਲਚਸਪੀ ਨਾਲ ਗੱਲਾਂ ਕਰ ਰਿਹਾ ਸੀ।

ਬੀਬੀ ਸੁਰਿੰਦਰ ਨੇ ਨਵੀਂ ਬਹੂ ਰੁਮਿੰਦ, ਘਰ ਆਈ ਨੂੰ ਰੱਜ ਕੇ ਪਿਆਰਿਆ। ਇਨ੍ਹਾਂ (ਲਾਲੀ ਰੁਮਿੰਦ) ਕਲ੍ਹ ਬ੍ਰਿਜ਼ਬਨ ਗੋਲਡ ਕੋਸਟ ਵਲ ਚਲੇ ਜਾਣਾ ਸੀ। ਸਾਨੂੰ ਕਲ੍ਹ ਦੁਪਹਿਰ ਖਾਣੇ ਦਾ ਸੱਦਾ ਦੇ ਡੈਡ (ਬਿਕਰ ਸਿੰਘ) ਨੂੰ ਭੀ ਇੱਥੇ ਹੀ ਲੈ ਆਉਣ ਦਾ ਵਾਇਦਾ ਕਰ ਸਾਨੂੰ ਵਿਦਾ ਕੀਤਾ। (ਪਤਾ ਲਗਿਆ ਮੰਮ ਸਿਡਨੀ ਹੋ ਮੈਲਬੋਰਨ ਜਾਣ ਲਈ ਜਾ ਚੁੱਕੀ ਹੈ)।

ਅੰਧੇਰੀ ਰਾਤ, ਟਿਊਡ ਵੈਲੀ ਦੇ ਸ਼ਰਾਟੇ ਕਦੇ ਕਦਾਈਂ ਕੋਈ ਕਾਰ ਆਉਂਦੀ ਲੰਘ ਜਾਂਦੀ, ਨੇਵਲ ਦੇ ਘਰ ਦੀ ਉੱਚੀ ਇਕੱਲੀ ਲਾਈਟ ਹਾਊਸ ਵਾਲੀ ਲੋਅ; ਸਿਡਨੀ ਦੀ ਕੈਂ ਕੈਂ ਵਾਲਿਆਂ ਨੂੰ ਇਹ ਸਵਰਗ ਕਿਥੋਂ ਮਿਲੇ।

ਰਾਤ ਦਾ ਖਾਣਾ ਅੱਜ ਮੋਹਣ ਸਿੰਘ ਦੇ ਛੋਟੇ ਵੀਰ ਸੋਹਣ ਘਰ ਸੀ, ਪਰ ਮੇਰੇ ਅੱਧੇ ਘੰਟੇ ਦੇ ਨਿਤਕਰਮ ਲਈ ਅਸੀ ਸਮਿਥ ਸਟਰੀਟ ਆ ਗਏ। ਸਾਰਿਆਂ ਕੁਝ ਆਰਾਮ ਕੀਤਾ ਰੀਫਰੈਸ਼ ਹੋਏ ਤੇ ਨੌ ਕੁ ਵਜੇ ਸਾਰਾ ਪਰਿਵਾਰ ਅਸੀ ਸੋਹਣ ਘਰ ਪੁਜ ਗਏ।

ਚਾਲੀਆਂ ਨੂੰ ਪੁਜਦੇ ਸੋਹਨ ਜਿਸ ਨੂੰ ਪ੍ਰੇਮ ਨਾਲ ਡੰਨਬਾਈਬਲ ਅਸੀਂ 'ਘੁੱਗੀ' ਆਖਿਆ ਕਰਦੇ ਸਾਂ, ਦੀ ਪਤਨੀ ਸੁਖਵਿੰਦਰ, ਪਿੰਡ ਸਮਰਾਵਾਂ (ਜਲੰਧਰ) ਦੋ ਬੱਚਿਆਂ ਕਾਕਾ ਮੈਥਿਊ ਅਤੇ ਗੁਡੀ ਜੈਸਕਾ ਦੀ ਮੰਮੀ ਹੈ। ਬੱਚਿਆਂ ਦਾ ਜਨਮ ਮੁਰਵਿੱਲੰਬੇ ਦਾ ਹੈ। ਇਸ ਘਰ ਵਿੱਚ ਰਹਿੰਦਿਆਂ ਇਨ੍ਹਾਂ ਨੂੰ ੧੫ ਤੋਂ ਭੀ ਵਧ ਸਾਲ ਗੁਜ਼ਰ ਚੁੱਕੇ ਹੋਣਗੇ।

ਘਰ ਵੜਦਿਆਂ ਹੀ ਸੁਖਵਿੰਦਰ ਦੀ ਸੂਝ ਦਾ ਪਰਭਾਵ ਸਾਡੇ ਤੇ ਪੈਣੋਂ ਨਾ ਰਹਿ ਸਕਿਆ। ਹਰ ਵਸਤੂ ਦਾ ਥਾਓਂ ਥਾਂਈ ਟਿਕਾਓ ਹੁਨਰੀ ਹੱਥਾਂ ਦੀ ਕਲਾ ਦਰਸਾ ਰਿਹਾ ਸੀ। ਤਿੰਨ ਚਾਰ ਹੋਰ ਸੰਬੰਧੀ ਸਮਰਾਵਾਂ ਆਦਿ ਪਿੰਡ ਤੋਂ ਆਏ ਹੋਏ ਸਨ। ਸੋਹਣ ਸਿੰਘ ਨੂੰ ਅਸੀਂ ਕੋਈ ਅਯੋਗ ਡਰਿੰਕ ਵਰਤਦਿਆਂ

ਨਹੀਂ ਦੇਖਿਆ, ਪਰ ਪਾਰਟੀ ਜ਼ਰੂਰ ਗਰਮ ਸੀ, ਖਬਰੇ ਸਾਡੀ (ਮੇਰੀ ਤੇ ਲਾਲੀ) ਦੀ ਉਸ ਲਮਨੰਡ ਨਾਲ ਮਹਿਮਾਨ ਨਿਵਾਜ਼ੀ ਕਰਨੀ ਸੀ ਕਰਕੇ। ਭਾਵੇਂ ਨਸ਼ੇ ਵਿੱਚ ਹੀ... ਪਰ ਇਨ੍ਹਾਂ ਵਲਾਇਤੀ ਸਿਖਾਂ, ਸਿਖੀ ਦੀ ਕਾਫ਼ੀ ਘੋਖ ਪੜਤਾਲ ਕੀਤੀ, ਜਿਸ ਲਈ ਬਹੁਤੀ ਦੇਰ ਮੈਂ ਕੰਨ ਬੰਦ ਰੱਖੇ।

ਐਸੀ ਪਾਰਟੀ ਵਿੱਚ ਮੈਂ ਕਦੇ, ਆਪਣੀਆਂ ਅਮੰਗੀਆਂ ਕਹਿ ਕੇ ਕਿਸੇ ਦੇ ਉਨ੍ਹਾਂ ਅਨੁਸਾਰ ਸੁੰਦਰ ਵਾਤਾਵਰਨ ਨੂੰ ਖਰਾਬ ਕਰਨ ਦੀ ਭੁਲ ਨਹੀਂ ਕਰਦਾ; ਭਾਵੇਂ ਸਾਰੇ ਜਾਣਦੇ ਭੀ ਹੋਣ ਮੈਂ ਉਨ੍ਹਾਂ ਦੀਆਂ ਗੱਲਾਂ ਨਾਲ ਸਹਿਮਤ ਨਹੀਂ।

ਬੀਬੀਆਂ ਨੇ ਚਾਵਾਂ ਨਾਲ ਤਿਆਰ ਕੀਤਾ ਸਾਤਵਿਕ ਖਾਣਾ ਪਰੋਸਿਆ, ਜਿਸ ਨੂੰ ਮਾਣਦਿਆਂ ਤਕਰੀਬਨ ਸਾਢੇ ਦਸ ਵੱਜ ਗਏ। ਸਵੇਰੇ ਉਠਣ ਲਈ ਮੇਰੇ ਪਾਸ ਪੰਜਾਂ ਤੋਂ ਵਾਧੂ ਘੰਟੇ ਸਨ ਪਰ ਫਿਰ ਭੀ ਅਸੀਂ ਜਲਦੀ ਹੀ ਸਮਿਥ ਸਟਰੀਟ ਆ ਵਿਰਾਜੇ।

ਪੰਜਵੇਂ ਦਿਨ ਸਵੇਰੇ 'ਲਾਲੀ' ਤੇ 'ਰੁਮਿੰਦ' ਗੋਲਡ ਕੋਸਟ, ਸਰਫੇਸ ਪੈਰਾਡਾਈਸ ਤੇ ਬਰਿਜ਼ਬਨ ਲਈ ਸੁਵਖਤੇ ਨਿਕਲ ਗਏ ਤੇ ਅਸੀਂ ਆਪਣੇ ਨਾਸ਼ਤਿਓਂ ਬਾਦ ਗੁੱਡੀ ਕੁਲਵਿੰਦਰ ਹੋਰਾਂ ਦੇ ਗੁਰਸਿਖ ਫੁਫੜ ਜੀ ਸ. ਸਰਬਣ ਸਿੰਘ ਪਾਸ ਮੁਰਵਿਲੰਬੇ ਦੀ ਸਟਰੀਟ ਹੁੰਦਿਆਂ ਘਰ ਪੁੱਜੇ, ਜੋ ਸ਼ੌਪਿੰਗ ਸੈਂਟਰ ਦੇ ਨਾਲ ਹੀ ਸੀ।

ਢੇਰ ਚਿਰ ਤੋਂ ਸ. ਸਰਬਣ ਸਿੰਘ ਮੁਰਵਿਲੰਬੇ ਰਹਿੰਦੇ ਹਨ। ਮੈਂ ਅੱਗੇ ਭੀ ਇਧਰ ਆਇਆ ਮਿਲ ਕੇ ਗਿਆ ਸਾਂ ਤੇ ਇਹ ਭੀ ਸਿਡਨੀ ਵਿੱਚ ਸਾਡਾ ਟਿਕਾਣਾ ਲੱਭ ਪੁਜਦੇ ਰਹੇ ਹਨ। ਛੋਟੇ ਜਹੇ ਘਰ ਭੂਆ-ਫੁਫੜ ਜੀ ਦੋਵੇਂ ਰਹਿੰਦੇ ਹਨ। ਇਨ੍ਹਾਂ ਦਾ ਲੜਕਾ ਅਵਤਾਰ ਸਿੰਘ ਟਾਊਨ ਵਿੱਚ ਹੀ ਥੋੜ੍ਹੀ ਵਿੱਥ ਤੇ ਰਹਿੰਦਾ ਹੈ। ਮੇਰੀ ਜਾਚੇ ਇਹੁ ਹੀ ਇਕ ਪਰਿਵਾਰ ਹੈ ਮੁਰਵਿਲੰਬੇ ਵਿੱਚ ਜੋ ਨਵੇਂ ਬਣੇ ਗੁਰਦੁਆਰੇ ਦੀ ਸੇਵਾ ਤੇ ਦਰਬਾਰ ਸਾਹਿਬ ਦੀ ਤਾਬਿਆਦਾਰੀ ਕਰ ਸਕਦਾ ਹੈ। ਇਹ ਯੋਗ ਕਾਰਜ ਅਵਤਾਰ ਸਿੰਘ ਹੀ ਕਰ ਰਹੇ ਹਨ। ਲੋੜ ਪਿਆਂ ਗਿਆਨੀ ਤੇਜਾ ਸਿੰਘ ਜੀ ਵੁਲਗੁਲਗੇ ਵਾਲੇ ਬੁਲਾ ਲਏ ਜਾਂਦੇ ਹਨ। ਮਸਾਂ ੩੦-੩੫ ਕੁ ਪਰਿਵਾਰ ਹੋਣਗੇ ਇਥੇ ਜਿਨ੍ਹਾਂ ਸ਼ਾਨਦਾਰ ਅਸਥਾਨ ਸਥਾਪਤ ਕਰ ਰੱਖਿਆ ਹੈ।

ਸਾਡੇ ਘਰ ਪੁਜਦਿਆਂ ਹੀ, ਸ੍ਰ ਸਰਬਣ ਸਿੰਘ ਜੀ ਜੋ ਤੀਸਰੀ ਚੁਥਾਈ ਦੇ ਅਖੀਰ ਵਿਚ ਹੋਣਗੇ, ਫੁੱਲ ਵਾਂਗ ਖਿੜ ਗਏ। ਜਾਣਦਿਆਂ ਕਿ ਅਸਾਂ ਚਾਹ ਆਦ ਨਹੀਂ ਪੀਂਦੇ ਉਨ੍ਹਾਂ ਬੀਬੀ ਜੀਆਂ ਨੂੰ ਦੁਧ ਲਈ ਆਖਿਆ ਜਿਸ ਨੂੰ ਮਸਾਂ ਰੋਕ ਅਸੀਂ ਜੂਸ ਮੰਗਵਾ ਲਿਆ। ਝੱਟ ਹੀ ਉਨ੍ਹਾਂ ਦੀ ਪੋਤਰੀ ਆ ਗਈ ਜਾਣੋਂ ਦੂਸਰੇ ਘਰੋਂ। ਮਹਿਮਾਨ ਨਵਾਜ਼ੀ ਤੋਂ ਬਾਦ ਅਸੀਂ ਤੁਰਨ ਹੀ ਲੱਗੇ ਸਾਂ ਕਿ ਜਸਬੀਰ ਦੀਆਂ ਕੰਧਾਂ ਤੇ ਫਿਰਦੀਆਂ ਅੱਖਾਂ ਨੇ ਇਕ ਕਲੰਡਰ ਤੇ ਤਸਵੀਰ ਵੇਖ ਮੈਨੂੰ ਆਵਾਜ਼ ਦਿੱਤੀ। ਸਰਲ ਸਿਖਾਂ ਦੇ ਘਰਾਂ ਵਿਚ ਖ਼ਾਸਕਰ ਬਾਹਰਲੇ ਦੇਸ਼ੀਂ (ਵੈਸੇ ਮੈਂ ਗਿਆ ਭੀ ਕਿਧਰੇ ਘੱਟ ਹੀ ਆਂ) ਸੱਚੇ ਪਾਤਸ਼ਾਹ ਚੀਨੀ ਸਵਾਰ ਸਤਿਗੁਰੂ ਰਾਮ ਸਿੰਘ ਜੀ ਦੀ ਤਸਵੀਰ ਕਿਧਰੇ ਘਟ ਹੀ ਵੇਖੀ ਹੈ। ਮੈਂ ਦਰਸ਼ਨਾਂ ਲਈ ਜਾ ਰਿਹਾ ਸਾਂ ਸਰਬਣ ਸਿੰਘ ਜੀ ਭੀ ਨਾਲ ਹੀ ਆ ਗਏ। ਆਉਂਦਿਆਂ ਉਨ੍ਹਾਂ ਮਲੇਰ ਕੋਟਲੇ ਦੀਆਂ ਗਲਾਂ, ਸ੍ਰੀ ਅੰਮ੍ਰਿਤਸਰ ਦਾ ਸਾਕਾ, ਜੰਗੇ ਆਜ਼ਾਦੀ ਵਿੱਚ ਕੂਕਾ ਰੋਲ-ਸਰਲ ਜਹੀ ਸ਼ੈਲੀ ਵਿੱਚ ਝਟ ਪਟ ਆਖ ਦਿੱਤੀਆਂ।

"ਤੁਸੀਂ ਵੱਡੀ ਗਲ ਤੇ ਭੁਲ ਹੀ ਗਏ ਹੋ, ਜੇ ਸੱਚੇ ਪਾਤਸ਼ਾਹ ਉਹ ਸਮਾਂ ਨਾ ਸੰਭਾਲਦੇ ਤਾਂ ਜੋ ਅੱਜ ਅਸੀਂ ਹਾਂ ਉਹ ਭੀ ਨਾ ਹੁੰਦੇ, ਇਹ ਬਾਣੀ ਨਾ ਹੁੰਦੀ, ਇਹ ਗੁਰਦੁਆਰੇ ਨਾ ਬਣਦੇ, ਇਹ ਪਰਚਾਰ ਨਾ ਹੁੰਦਾ ..., ਹੁਣ ਸੰਵਾਰੀ ਭਾਵੇਂ ਕੋਈ ਫਿਰੇ ਪਰ ਬਚਾਉਣ ਤੇ ਸੰਭਾਲਣ ਦਾ ਮੋਢੀ ਓਹੀ ਹੈ।"

ਬੜੀ ਦਿਲਚਸਪੀ ਨਾਲ ਸੁਣਦੇ ਸ. ਸਰਬਣ ਸਿੰਘ ਦੇ ਸਰਵਣ ਤੋਂ ਵਦਾਇਗੀ ਲੈ ਅਸੀਂ ਉਨ੍ਹਾਂ ਦੇ ਪੁੱਤਰ ਅਵਤਾਰ ਸਿੰਘ ਵੱਲ ਹੋ ਤੁਰੇ।

ਦੁੱਖ ਦੀ ਗੱਲ ਅਵਤਾਰ ਸਿੰਘ ਆਪ ਘਰ ਨਹੀਂ ਸਨ, ਬੀਬੀ ਤੇ ਬੱਚੇ ਹੀ ਸਨ। ਅਵਤਾਰ ਸਿੰਘ ਸਾਨੂੰ ਕੌਫਸ ਹਾਰਬਰ ਸਪੋਰਟ ਤੇ ਭੀ ਮਿਲ ਪਏ ਸਨ, ਪਰ ਮੇਰਾ ਮਨ ਉਨ੍ਹਾਂ ਨਾਲ ਵਧੇਰੇ ਗੱਲਾਂ ਕਰਨ ਦਾ ਚਾਹਵਾਨ ਸੀ। ਸਵੇਰੇ ਹੀ ਅੱਜ ਉਹ ਬਨਾਨਾ ਫ਼ਾਰਮ ਵਲ ਨਿਕਲ ਗਏ ਸਨ ਤੇ ਸ਼ਾਮ ਤਕ ਮੁੜਨਾ ਸੀ। ਜਦੋ ਨੂੰ ਪਿਤਾ ਸਰਬਣ ਸਿੰਘ ਜੀ ਬੀ ਆ ਗਏ ਪਰ ਅਸੀਂ ਉਨ੍ਹਾਂ ਦੇ ਆਖਣ ਤੇ ਭੀ ਬਹੁਤੀ ਦੇਰ ਨਾ ਰੁਕ ਸਕੇ।

ਤਕਰੀਬਨ ੧੨ ਵਜੇ ਮੈਂ ਤੇ ਮੰਮੀ ਪਰਮਿੰਦਰ ਸਿੰਘ ਦੀ ਡਰਾਈਵਿੰਗ ਦੁਆਰਾ ਨੇਵਲ ਸਿੰਘ ਦੇ ਘਰ ਕਰਿਸਟਲ ਕਰੀਕ ਪਹੁੰਚ ਗਏ। ਬਜ਼ੁਰਗ ਬਿਕਰ ਸਿੰਘ ਭੀ ਹਾਜ਼ਰ ਸਨ। ਤਕਰੀਬਨ ੯੦ ਦੇ ਹੋਣਗੇ, ਫਿੱਟ ਅਜੇ ਭੀ ਫ਼ਾਰਮ ਵਿੱਚ ਗੇੜਾ ਜ਼ਰੂਰ ਮਾਰਦੇ ਹਨ। ਰੋਡਨੀ ਪੋਤਰਾ ਭੀ ਇੱਥੇ ਹੀ ਸੀ ਜਿਸ ਅੱਜ ਬ੍ਰਿਜ਼ਬਨ ਚਲੇ ਜਾਣਾ ਸੀ, ਛੁੱਟੀਆਂ ਜੁ ਮੁਕ ਗਈਆਂ ਸਨ।

ਪੁਜਦਿਆਂ ਹੀ ਮੈਂ ਵਰਾਂਡੇ ਵਿੱਚ ਬਹਿ ਗਿਆ। ਮੌਸਮ ਭੀ ਸੁਹਾਵਣਾ, ਕਿੱਤੇ ਕਿੱਤੇ ਭੂਰ ਜਹੀ ਆਉਂਦੀ ਲੰਘ ਜਾਂਦੀ। ਸਾਹਮਣੇ ਦੇ ਜਾਂਗਲੀ ਪਹਾੜਾਂ ਚੋਂ ਲਹਿਰਦੀ ਹਰਿਆਈ ਵਿੱਚ ਕਦੇ ਮੈਂ ਬਾਲਮੀਕ ਦੀ ਕੁਟੀਆਂ ਬਣਾ ਲੈਂਦਾ ਕਦੇ ਇਸ ਨੂੰ ਰਿਸ਼ੀ ਬਿਆਸ ਦੇ ਤਪੋ ਬਨ ਦਾ ਰੂਪ ਬੜੀ ਦੂਰ ਉਤਰ ਜਾਂਦਾ।

ਇੱਥੇ ਇਕ ਪਹਾੜੀ ਹੈ ਮਾਊਂਟ ਵਾਰਨਿੰਗ ਕਈ ਕਿਲੋ ਮੀਟਰ ਦੀ ਚੜ੍ਹਾਈ ਹੈ। ਮੁਰਵਿਲੰਬੇ ਤੋਂ ਇਹ ਪਹਾੜੀ ੧੦-੧੨ ਕਿਲੋ ਮੀਟਰ ਤੇ ਹੈ। ਲੋਕਾਂ ਇੱਥੇ ਬੁਸ਼ ਵਾਕਿੰਗ ਟਰੈਕ ਬਣਾਇਆ ਹੋਇਆ ਹੈ, ਜਿਸ ਦੀ ਸੰਭਾਲ ਤੇ ਸੇਫ਼ਟੀ ਲੋਕਲ

ਗੌਰਮਿੰਟ ਹੱਥ ਹੈ। ਵੀਕ ਐਂਡ ਇੱਥੇ ਬੜਾ ਇਕੱਠ ਹੁੰਦਾ ਹੈ। ਕਈ ਵੇਰ ਇਹ ਚੜ੍ਹਾਈ ਅਸੀਂ ਚੜ੍ਹੀ ਹੈ। ਗਭਰੂ ਇਥੇ ਤਾਕਤ ਦੀ ਪਰੀਖਿਆ ਲਈ ਆਉਂਦੇ ਹਨ, ਜੋੜੇ ਪ੍ਰੇਮ ਪਿਆਸ ਠੰਢਿਆਉਣ ਲਈ ਗਲਵਕੜੀਆਂ ਪਾਈ ਫਿਰਦੇ ਹਨ। ਇਹੁ ਇਨ੍ਹਾਂ ਦਾ ਤਪੋਬਣ ਹੈ।

ਵਰਾਂਡੇ ਵਿੱਚ ਬੈਠ ਮੈਂ ਸਦਾ ਹੀ ਸਿਡਨੀ ਦੀ ਜਿਹਲ ਨੂੰ ਇਸ ਸਵਰਗ ਨਾਲ ਤੋਲਦਾ ਰਹਿੰਦਾ ਹਾਂ। ਇਹ ਵੈਲੀ ਤੇ ਗੋਲਡ ਕੋਸਟ ਰਿਟਾਇਰਡ ਲੋਕਾਂ ਲਈ ਸ਼ਿਮਲੇ ਤੋਂ ਭੀ ਵਧੇਰੇ ਖਿਚ ਇਸ ਲਈ ਰਖਦੀ ਹੈ ਕਿ ਇਥੇ ਬਹੁਤੀ ਬਰਫ਼ ਨਹੀਂ ਪੈਂਦੀ। ਮੌਸਮ ਵਜੋਂ ਇਹ ਇਲਾਕਾ ਸਿਡਨੀ ਤੋਂ ਗਰਮ ਹੈ। ਗੁੱਡੀ ਰੁਮਿੰਦ ਨੇ ਪਹਿਲੇ ਦਿਨ ਹੀ ਆਖ ਦਿਤਾ ਸੀ ਆਪਾਂ ਭੀ ਇੱਥੇ ਇਕ ਨਿਕਾ ਜਿਹਾ ਘਰ ਬਣਾ ਲਈਏ ਚੇਂਜ ਲਈ 'ਮਨ ਭੀ ਜਦੋਂ ਚਾਹਤ ਦੀ ਉਡਾਣ ਭਰਦਾ ਹੈ ਤਰੰਗ ਵਿੱਚ ਜੀਵਨ ਦੀਆਂ ਅਵਸ਼ਕਤਾਵਾਂ ਨੂੰ ਕੁਰਬਾਨ ਕਰਨੋਂ ਭੀ ਨਹੀਂ ਕਿਰਸਦਾ।' ਵੈਸੇ ਅੱਜ ਕਲ ਇੱਥੇ ਪਰਮਿੰਦਰ ਸਿੰਘ ਦਸਦਾ ਹੈ–ਰਿਵਰ ਕੰਢੇ, ਪਹਾੜੀ ਘਿਰੇ ਘਰਾਂ ਦੇ ਲੈਟਰ ਬੋਕਸ ਸਿਡਨੀ ਵਲੋਂ ਆ ਰਹੇ ਰਿਟਾਇਰਡ ਲੋਕਾਂ ਦੇ ਨੋਟਿਸਾਂ ਨਾਲ ਭਰੇ ਰਹਿੰਦੇ ਹਨ–"If you want to sell the place Ring—money no problem.

ਸਿਡਨੀ ਅਸਟ੍ਰੇਲੀਏ ਦਾ ਰਿਹਾਇਸ਼ ਲਈ ਸਭ ਤੋਂ ਘਣਾ ਹੋਣ ਕਾਰਨ ਮਹਿੰਗਾ ਭੀ ਹੈ। ਚੰਗੇ ਇਲਾਕੇ ਵਿੱਚ ਘਰ ਬਣਾਣ ਲਈ ਦਰਮਿਆਨੇ ਸਾਈਜ਼ ਦੇ ਬਲਾਕ ਦੀ ਕੀਮਤ $ ੪੦੦,੦੦੦ ਤੱਕ ਚੜ੍ਹ ਗਈ ਹੈ, ਜਿਸ ਦੇ ਰੁਪਈਏ ਬਣਾਣ ਲਈ ਘੱਟੋ ਘੱਟ ੨੪ ਨਾਲ ਜਰਬ ਦੇਣੀ ਪੈਂਦੀ ਹੈ (੪੦੦,੦੦੦ × ੨੪ ਰੁਪਏ) ਤਾਹੀਓਂ ਸਿਡਨੀ ਦੀ ਰੀਟਾਇਰਡ ਸੰਖਿਆ ਏਥੇ ਦੀ ਕੀਮਤ ਨੂੰ ਚੁੱਕੀ ਜਾ ਰਹੀ ਹੈ। ਕਈ ਥਾਂਈ ਤੇ ਘਰਾਂ ਦੀ ਇਨਵੈਸਟਮੈਂਟ ਦੋ ਸਾਲਾਂ ਵਿਚ ਦੁਗਣੀ ਹੋ ਗੁਜ਼ਰੀ ਹੈ।'ਲਾਲੀ' ਤਾਹੀਓਂ, ਜੋ ਇਕ ਕੰਪਨੀ ਵਿੱਚ ਪ੍ਰਾਪਰਟੀ ਬਿਜਨੈਸ ਵਿਕਾਸ ਮੈਨੇਜਰ ਹੈ, ਇਸ ਇਲਾਕੇ ਦੀ ਚੀਰ ਫਾੜ ਕਰਨ ਲੱਗਿਆ ਹੋਇਆ ਹੈ। ਅੱਜ ਭੀ ਦੋ ਦਿਹਾੜ ਰੁਮਿੰਦ ਲਈ ਭਾਵੇਂ ਸੈਰਗਾਹ ਹੀ ਹੋਣ ਪਰ ਲਾਲੀ ਲਈ ਚੰਗਾ ਬਿਜ਼ਨੈਸ ਡਿਵੈਲਪਮੈਂਟ ਅਪ੍ਰੇਸ਼ਨ ਹੈ।

ਇਸ ਪਹਾੜੀ ਦੀ ਸਿਖਰ ਤੋਂ, ਜਿੱਥੇ ਨੇਵਲ ਦਾ ਘਰ ਹੈ, ਕੁਝ ਕੁ ਦੂਰ ਇਨ੍ਹਾਂ ਦਾ ਕੇਲਾ ਸੀ ਜਿਸ ਨੂੰ ਨੇਵਲ ਨੇ ਆਪਣੇ ਨਾਲ ਹੀ ਰਿਟਾਇਰਡ ਕਰ ਦਿਤਾ ਹੈ, ਘਰ ਦੇ ਚੁਗਿਰਦੇ ਦੀ ਸੁੰਦਰਤਾ ਦੇ ਅਗੇਰੇ ਤਕਰੀਬਨ ੩੦ ਕੁ ਏਕੜ ਵਿੱਚ ਇਸ ਕੁਝ ਗਾਈਆਂ ਛੱਡ ਰਖੀਆਂ ਹਨ, ਜਿਨ੍ਹਾਂ ਦਾ ਦੁਧ ਘਰ ਦੀ ਵਰਤੋਂ ਦੇ ਨਾਲ ਮੰਮੀ ਡੈਡੀ ਦੇ ਕੰਮ ਆਉਂਦਾ ਹੈ। ਦੋਵੇਂ ਗ੍ਰੈਜੂਏਟ ਮੁੰਡੇ ਘਰ ਛਡ ਗਏ ਹਨ ਤੇ ਤੀਸਰਾ ਆਟੋ ਇੰਜੀਨਿਅਰਿੰਗ ਵਿੱਚ ਟ੍ਰੇਨਿੰਗ ਲੈ ਰਿਹਾ ਹੈ, ਜਦੋਂ ਭੀ ਇਸ ਚਾਹਿਆ ਸਿਡਨੀ ਵਲ ਨਿਕਲ ਜਾਏਗਾ, ਜੋ ਅਜਿਹੇ ਹੁਨਰੀਆਂ ਨੂੰ ਆਵਾਜ਼ਾਂ ਮਾਰ ਰਹੀ ਹੈ।

ਵਿਚਕਾਰਲਾ ਖ਼ੈਰੀ ਇਜਾਜ਼ਤ ਲੈ ਪਤਨੀ ਸਮੇਤ ਬ੍ਰਿਜ਼ਬਨ ਲਈ ਰਵਾਨਾ ਹੋ ਗਿਆ। ਨੇਵਲ ਨੇ ਖਾਣੇ ਤੋਂ ਬਾਦ ਪੁਰਾਣੀਆਂ ਤਸਵੀਰਾਂ (ਸੱਠ ਸਾਲ ਪੁਰਾਣੀਆਂ) ੧੯੦੨ ਦੀਆਂ ਅਖਬਾਰਾਂ ਦੇ ਕਟਿੰਗ ਮੇਰੇ ਅੱਗੇ ਵਖੇਰ ਦਿੱਤੇ ਤੇ ਭੈਣਾ ਭਵਿੱਖ ਤੇ ਅਤੀਤ ਦੇ ਧੁੰਦਲੇ ਸੁਪਨਿਆਂ ਵਿੱਚ ਖੋ ਗਈਆਂ। "ਭਾਜੀ! ਜਲਦੀ ਹੀ ਰੋਡਨੀ ਦਾ ਵਿਆਹ ਹੈ ਆਪਣੀ ਹੀ ਇਕ ਪੰਜਾਬਣ ਕੁੜੀ ਨਾਲ...(ਇਸ ਪਰਿਵਾਰ ਦੇ ਅਸੀਂ ਵਾਕਫ ਹਾਂ) ਜ਼ਰੂਰ ਪੁਜਣ ਦਾ ਖਿਆਲ ਰਖਣਾ।" ਸੱਦਾ ਕਬੂਲ ਕਰ, ਨੇਵਲ ਤੋਂ ਇਜਾਜ਼ਤ ਤੇ ਬਜ਼ੁਰਗਾਂ ਤੋਂ ਅਸ਼ੀਰਵਾਦ ਲੈ, ਸੁਨਹਿਰੇ ਦ੍ਰਿਸ਼ ਨੂੰ ਸਲਾਹੁੰਦੇ ਅਸੀਂ ਪ੍ਰੋਗਰਾਮ ਦੇ ਅਗਲੇ ਪੋਸਟ ਤੇ ਪੁਜ ਗਏ।

ਅੱਜ ਦੀ ਦੁਪਹਿਰ ਬਾਦ, ਸਾਰੀ ਮੁੱਠਡੀਆਂ (ਆਪਣੇ ਪਿੰਡੀਆਂ) ਘਰ ਗੁਜ਼ਾਰੀ। ਇਹ ਪਰਿਵਾਰ ਸਾਡੇ ਪੋਡੂ, ਪੰਜਾ ਪੁਰਖਾਂ ਵਿੱਚੋਂ ਇਕ, ਇਥੇ ਅਸਟ੍ਰੇਲੀਆਂ ਵਿੱਚ ਹੀ ਪੂਰੇ ਹੋਏ ਬਜ਼ੁਰਗ ਜੁਆਲਾ ਸਿੰਘ ਦਾ ਹੈ। ਆਪ ਪਹਿਲੋਂ ਜਦੋਂ ਆਏ ਇਕਲੇ ਸਨ। ਬਾਦ ਵਿੱਚ ਦੂਸਰੇ ਚੱਕਰ ਵਿਆਹੇ ਗਏ, ਜਿਨ੍ਹਾਂ ਵਿੱਚ ਛੇ ਪੁਤਰਾਂ ਜਨਮ ਲਿਆ ਜੋ ਅੱਜ ਕਲ ਇਸੇ ਵੈਲੀ, ਆਪਣੇ ਪੁਰਾਣੇ ਬਜ਼ੁਰਗ ਘਰ ਤੇ ਸ਼ਹਿਰ ਲਿਜਮੋਰ ਵਿੱਚ ਰਹਿੰਦੇ ਹਨ, ਜਿਸ ਨੂੰ ਰਿਚਮੰਡ ਨਦੀ ਤੇ ਹੋਣ ਕਾਰਨ ਰਿਚਮੰਡ ਵੈਲੀ ਆਖਦੇ ਹਨ।

ਰਿਚਮੰਡ ਵੈਲੀ ਜਿਵੇਂ ਇਸ ਦਾ ਨਾਮ ਸਿਧ ਕਰਦਾ ਹੈ ਬੜੀ ਅਮੀਰ ਵੈਲੀ ਹੈ। ਗਰਾਊਂਡ ਫਰਟਾਈਲ ਹੈ ਤੇ ਅਸਟ੍ਰੇਲੀਏ ਦੀ ਸਭ ਤੋਂ ਵੱਧ ਡੇਅਰੀ ਪਰੋਡਕਸ਼ਨ ਇੱਥੇ ਹੁੰਦੀ ਹੈ। ਆਪਣੇ ਕਈ ਪੁਰਾਣੇ ਲੋਕਾਂ ਦੇ ਏਥੇ ਦਰਸ਼ਨ ਕੀਤੇ ਹਨ, ਜਿਨ੍ਹਾਂ ਵਿਚੋਂ ਇਕ ਪ੍ਰੇਮ ਸਿੰਘ ਰਖੜੀ ਵਾਲਾ ਭੀ ਹੋ ਗੁਜ਼ਰੇ ਹਨ।

ਰਿਚ ਗਰਾਊਂਡ ਦੀ ਕਹਾਣੀ–ਜੋ ਕਿਸੇ ਇਕ ਲੰਟਾਨਾ (ਦੂਰ ਤੱਕ ਵਿਛੀ ਝਾੜੀ ਜਿਸ ਨੂੰ ਪੀਲੇ ਫੁਲ ਲਗਦੇ ਹਨ) ਝਾੜ, ਪੁਟ, ਭੋਏਂ ਤਿਆਰ ਕਰ ਲਈ, ਵੇਚਣ ਲਈ ਸਮਝੋ ਸਾਲ ਦੀ ਸਬਜ਼ੀ ਪੈਦਾ ਕਰ ਲਈ। ਬਹੁਤ ਆਪਣੇ ਪੰਜਾਬੀ ਲੋਕ ਉਸ ਵੇਲੇ ਘੋੜ ਬੱਘੀ ਤੇ ਸਬਜ਼ੀ ਵੇਚਣ ਦਾ ਧੰਦਾ ਕਰਦੇ ਸਨ। ਇਨ੍ਹਾਂ ਨੂੰ ਗਰੀਨ ਗਰੋਸਰਸ ਆਖਦੇ ਸਨ (ਇਹ ਮੈਂ ਆਪ ਦੇਖੇ ਹਨ)

ਮਾਸਟਰ ਪ੍ਰੇਮ ਸਿੰਘ ਇਧਰ ਆਉਣ ਤੋਂ ਪਹਿਲਾਂ ਵਤਨ ਵਿੱਚ ਮਾਸਟਰ ਸਨ। ਇਨ੍ਹਾਂ ਨੂੰ ਮੈਂ ਇਸੇ ਇਲਾਕੇ (Lismove) Teeven ਨਜ਼ਦੀਕ ਵੇਖਿਆ ਹੈ ੧੯੫੬ ਵਿੱਚ। ਸੜਕ ਕਿਨਾਰੇ ਛੋਟੀ ਜਹੀ ਟੀਨਾ ਦੀ ਹੱਟ ਵਿੱਚ ਉਨ੍ਹਾਂ ਦਾ ਵਾਸ ਸੀ. ਕਾਫੀ ਬਿਰਧ ਸਨ। ਹੁਣ ਤੇ ਸੁਧ

ਬੁਧ ਭੀ ਖੋ ਬੈਠੇ ਸਨ। ਹਟ ਚੁਫ਼ੇਰੇ ਸਬਜ਼ੀ ਪੈਦਾ ਕਰ ਲੈਂਦੇ, ਆਟਾ ਮੁਲ ਲੈ ਆਉਂਦੇ ਜਾਂ ਕੋਈ ਲਿਆ ਦੇਂਦਾ। ਉਸੇ ਹਟ ਵਿਚ ਬਿਸਤਰਾ ਉਸੇ ਵਿੱਚ ਚੁੱਲਾ। ਸਰਕਾਰ ਵਲੋਂ ਓਲਡ ਕੁਝ ਪੈਨਸ਼ਨ ਭੀ ਸੀ।

ਆਂਹਦੇ ਹਨ, ਜਦੋਂ ਇਥੇ Lismore ਵਿੱਚ ਬਹੁਤ ਪੰਜਾਬੀ ਸਨ, ਗੁਰੂ ਗੋਬਿੰਦ ਸਿੰਘ ਦੇ ਪਰਕਾਸ਼ ਪਰਬ ਤੇ ਇਨ੍ਹਾਂ ਸ਼ਹਿਰ ਵਿੱਚ ਜਲੂਸ ਕੱਢਿਆ। ਮਾਸਟਰ ਪ੍ਰੇਮ ਸਿੰਘ ਜਲੂਸ ਦੀ ਅਗਵਾਈ ਕਰਦੇ ਸਨ। ਉਸ ਸਮੇਂ ਇਨ੍ਹਾਂ ਅੰਗ੍ਰੇਜ਼ਾਂ ਵਿੱਚ ਇਨ੍ਹਾਂ ਦੀ ਬੋਲੀ ਵਿੱਚ ਹੀ, ਗੁਰੂ ਜੀਆਂ ਦੀ ਸਖਸ਼ੀਅਤ ਨੂੰ ਰੂਪਮਾਨ ਕੀਤਾ ਸੀ। ਆਪਣੇ ਲੋਕਾਂ ਵਿੱਚ ਇਨ੍ਹਾਂ ਦਾ ਸਤਿਕਾਰ ਸੀ, ਇਜ਼ਤ ਸੀ, ਬੁਧੀਮਾਨ ਸਨ। ੧੯੫੬ ਤੋਂ ਕੁਝ ਵਰ੍ਹੇ ਪਹਿਲੋਂ ਪਿੰਡੋਂ ਖਤ ਵਿੱਚ ਭੈਣਾਂ ਦੀਆਂ ਰੱਖੜੀਆਂ ਆਈਆਂ ਤੇ ਇਨ੍ਹਾਂ ਦੋਵੇਂ ਗੁਟਾਂ ਤੇ ਬੰਨ੍ਹ ਲਈਆਂ। ਵਤਨ, ਪਰਿਵਾਰ ਦੀਆਂ ਯਾਦਾਂ ਵਿੱਚ ਸੁਧ ਬੁਧ ਖੋ ਬੈਠੇ, ਪਰ ਇਹ ਦੋਵੇਂ ਰੱਖੜੀਆਂ ਮਰਨ ਤਕ ਉਨ੍ਹਾਂ ਦੀਆਂ ਕਲਾਈਆਂ ਤੇ ਰਹੀਆਂ। ਉਸ ਵੇਲੇ ਮੈਂ ਨਵਾਂ ਨਵਾਂ ਆਇਆ ਸਾਂ ਤੇ ਉਸ ਉਮਰ ਨੇ ਮੈਨੂੰ ਬਹੁਤਾ ਕੁਝ ਘੋਖਣ ਲਈ ਅਵਸ਼ਕਤ ਨਹੀਂ ਕੀਤਾ।

ਇਸੇ ਰਿਵਰ (Richmond) ਤੇ ਇਸ ਸੰਗ ਵਿਚ ਹੀ ਸਾਡੇ ਪੋਹੂ ਜੁਆਲਾ ਸਿੰਘ ਸਨ ਜੋ ਤਕਰੀਬਨ ੧੧੦ ਸਾਲ ਦੀ ਆਯੂ ਭੋਗ ਕੇ ਗੁਜ਼ਰੇ। ਲੱਤਾਂ ਰਹਿ ਗਈਆਂ, ਦਗ਼ ਦਗ਼ ਕਰਦਾ ਚਿਹਰਾ ਤੇ ਧੱਕਾ ਕੁਰਸੀ ਤੇ ਫਿਰਦੇ ਸਨ। ਉਨ੍ਹਾਂ ਦਾ ਇਹ ਵੱਡਾ ਲੜਕਾ ਹੈ 'ਮਿਲਖੀ', ਜਿਸ ਘਰ ਅਸੀਂ ਪੋਹੂ ਪਰਿਵਾਰ ਜਾਣ ਗਏ।

ਮਿਲਖੀ ਦਾ ਜਨਮ ਇੰਡੀਏ ਦਾ ਪਰ ਛੋਟਾ ਹੀ ਇਥੇ ਆਇਆ। ਘਰ ਦਾ ਮਾਲਕ ਜਦੋਂ ਕਮਜ਼ੋਰ ਹੋਵੇ ਤੇ ਸਾਰਾ ਢਾਂਚਾ ਹੀ ਵਿਗੜ ਜਾਂਦਾ ਹੈ। ਕਮਜ਼ੋਰ ਉਮਰ ਦੇ ਜੁਆਲਾ ਸਿੰਘ ਦਾ ਪਰਿਵਾਰ ਤੇ ਬਹੁਤਾ ਪਰਭਾਵ ਨਾ ਰਿਹਾ, ਜਿਸ ਦਾ ਅਸਰ ਭਵਿੱਖ ਤੱਕ ਪੁਜਿਆ। ਬੜੀ ਵਡੀ ਉਮਰ ਵਿੱਚ ਮਿਲਖੀ ਪੰਜਾਬ ਵਿਆਹਿਆ ਗਿਆ। ਬੱਚੇ ਕਈ ਤੇ ਸਭ ਅਸਟ੍ਰੇਲੀਅਨ। ਨੌਕਰੀ ਇਸ Tweed Council ਵਿੱਚ ਕੀਤੀ। ਇਥੋਂ ਹੀ ਰੀਟਾਇਰਡ ਹੋਇਆ। ਅੱਜ ਕੱਲ੍ਹ ਉਸਦੀ ਰਿਹਾਇਸ਼ ਮੁਰਵਿਲੰਭੇ ਹੈ ਪਰਿਵਾਰ ਸਮੇਤ।

ਮੈਂ ਆਪਣਾ ਮਾਹਟਾ ਪੀਂਦਿਆਂ ਉਸ ਦੇ ਪਰਿਵਾਰ ਦੀਆਂ ਸਾਰੀਆਂ ਗੱਲਾਂ ਕੀਤੀਆਂ। ਪਈਆਂ ਉਲਝਣਾਂ ਸੁਲਝਾਉਣ ਦੀ ਤੀਬਰ ਕੋਸ਼ਿਸ਼ ਕੀਤੀ। ਕਾਫੀ ਲੰਮੀ ਦੁਖਦਾਇਕ ਵਾਰਤਾਲਾਪ ਤੋਂ ਬਾਦ ਮਿਲਖੀ ਤੇ ਉਸਦੀ ਪਤਨੀ ਦਾ ਦਰਦ ਨਾਲ ਲੈ ਕੇ ਅਸੀਂ ਉਸ ਦੇ ਛੋਟੇ ਭਾਈ ਜੀਤ ਸਿੰਘ ਵਲ ਨੂੰ ਹੋ ਤੁਰੇ ਜੋ ਹੁਣੇ ਹੁਣੇ ਵਤਨ ਤੋਂ ਵਾਪਸ ਆਇਆ ਸੀ।

ਜੀਤ ਸਿੰਘ ਇਸ ਪਰਿਵਾਰ ਦਾ ਨੰ. ੨ ਪੁੱਤਰ ਹੈ। ਇਹ ਨਰ ਪੁਰਖ ਸਾਰਿਆਂ ਦੀਆਂ ਪੀੜਾਂ ਸੁਣਦਾ, ਸਹਿੰਦਾ ਤੇ ਕੰਮ ਆਉਂਦਾ ਹੈ। ਯਾਦ ਨਹੀਂ ਇਸ ਦਾ ਜਨਮ ਇੰਡੀਏ ਦਾ ਜਾਂ.....। ਸਿਰ ਤੇ ਸਰੀਰ ਦੋਨਾਂ ਵਲੋਂ ਸਟਰਾਂਗ ਹੈ। ਬਹੁਤ ਨਹੀਂ, ਪਰ ਲਾਜ਼ਮੀ ਪੜ੍ਹਾਈ ਤੇ ਸਭ ਨੂੰ ਕਰਨੀ ਪੈਂਦੀ ਹੈ। ਛੋਟੀ ਉਮਰ ਵਿੱਚ ਬੌਕਸਰ ਹੋਣ ਕਾਰਨ ਪੰਗਾ ਲਊ ਗੋਰਿਆਂ ਨੂੰ ਸੁਧਾ ਕਰਨ ਵਿੱਚ ਇਹ ਸੁਸਤੀ ਨਹੀਂ ਵਰਤਦਾ। ਮੈਥੋਂ ਥੋੜਾ ਹੀ ਵਡਾ ਹੋਵੇਗਾ ਪਰ ਨਾਤੇ ਵਜੋਂ ਉਸ ਨੂੰ ਅਸੀਂ ਚਾਚਾ ਆਖ ਖੁਸ਼ ਹੁੰਦੇ ਹਾਂ। ਜੀਤ ਸਿੰਘ ਨੇ ਚੜ੍ਹਦੀ ਜਵਾਨੀ ਵਿੱਚ ਬਿਲਗੇ ਦੀ ਇਕ ਏਧਰ ਜਨਮੀ ਕੁੜੀ ਨਾਲ ਵਿਆਹ ਕੀਤਾ ਜੋ ਦਸ ਬਾਰਾਂ ਸਾਲ ਦੇ ਸੰਗ ਮਗਰੋਂ ਇਸ ਨੂੰ ਦੋ ਬੱਚੇ ਦੇ ਚੜ੍ਹਾਈ ਕਰ ਗਈ। ਇਸ ਕਮਾਊ ਜਵਾਨ ਨੂੰ ਆਪਣੀ ਹੀ ਇਕ ਬੀਬੀ ਨੇ ਪੰਜਾਬੋਂ ਕੁੜੀ ਮੰਗਵਾ ਫਿਰ ਵਿਆਹ ਦਿੱਤਾ। ਸੋ ਇਸ ਦੇ ਦੋ ਪਰਿਵਾਰ ਹਨ ਤੇ ਦੋਵਾਂ ਨੂੰ ਇਹ ਆਪਣੀ ਸੁਘੜਤਾ ਨਾਲ ਸੰਭਾਲ ਰਿਹਾ ਹੈ। ਇਕ ਲੜਕਾ ਇਸਦਾ Brisbane Uni ਕਰਕੇ ਨੌਕਰੀ ਤੇ ਹੈ। ਸੋ ਮੁਰਵਿਲੰਭੇ ਦਾ ਸਾਰਾ ਕੁਝ (ਘਰ, ਜ਼ਮੀਨ) ਵੇਚ ਉਹ ਲੜਕੇ ਪਾਸ ਬ੍ਰਿਜ਼ਬਨ ਜਾਣ ਨੂੰ ਦੋਵੇਂ ਤਿਆਰ ਹਨ।

ਗੋਲਡ ਕੋਸਟ ਯਾਨੀ ਬ੍ਰਿਜ਼ਬਨ ਵਲ ਜਾਂਦਿਆਂ, ਟਵੀਡ ਰਿਵਰ ਜੋ ਖੱਬੇ ਪਾਸੇ ਹੈ, ਪੁਲ ਰਾਹੀਂ ਕਰਾਸ ਕਰਕੇ, Tumbulgum ਇਸਦੇ ਬਨਾਨਾ ਫਾਰਮ ਨੂੰ ਰਸਤਾ ਜਾਂਦਾ ਹੈ। ਅੱਗੇ ਫੈਰੀ ਰਾਹੀਂ ਰਿਵਰ ਕਰਾਸ ਕਰੀਦਾ ਸੀ ਪੁਲ ਨਵਾਂ ਹੀ ਬਣਿਆ ਹੈ। ਪਤਾ ਲਗਦਿਆਂ ਹੀ ਅਸੀਂ ਜੀਤ ਸਿੰਘ ਨੂੰ ਟੈਲੀਫੂਨ ਕੀਤਾ। ਉਹ ਤੇ ਸਾਡੇ ਪਾਸ ਆਉਣ ਨੂੰ ਆਪ ਹੀ ਤਿਆਰ ਸੀ ਪਰ ਮੇਰਾ ਹੀ ਚਿਤ ਇਸ ਚਿਤਕਬਰੀ ਪਹਾੜੀ ਨੂੰ ਦੇਖਣ ਨੂੰ ਕਰ ਆਇਆ। ਜਿਥੇ ਫੈਰੀ ਲੰਘ ਅਸੀਂ ਕਈ ਵੇਰ ਗਏ ਸਾਂ, ਨਾਲੇ ਉਸਨੇ ਬਨਾਨਾ ਛੱਡ, ਨਵਾਂ ਘਰ ਭੀ ਬਣਾਇਆ ਤੇ ਬਣਵਾਇਆ ਸੀ, ਜਿਸ ਨੂੰ ਦੇਖਣ ਦਾ ਲਾਲਸਾ ਭੀ ਤੇ ਸੀ।

ਚਾਨਣ ਤੇ ਚਾਰ ਵਜੇ ਇਥੇ ਘੁਸਮੁਸੇ ਵਿੱਚ ਬਦਲ ਜਾਂਦਾ ਹੈ। ਬਾਰਸ਼ ਹੋ ਰਹੀ ਸੀ। ਸਪੋਲੀਏ ਵਾਂਗੂੰ ਅਸੀਂ ਪਹਾੜੀ ਦੇ ਸਿਖਰਾਂ ਤੇ ਸਰਕਦੇ, ਜਾ ਇਕ, ਸਿਰਫ ਇਕਲੇ ਘਰ ਦੇ ਸਾਹਮਣੇ ਜਾ ਰੁੱਕੇ। ਜੀਤ ਸਿੰਘ ਤੇ ਚਾਚੀ ਦੋਵੇਂ ਉਡੀਕਦੇ ਸਨ।

ਵੜਦਿਆਂ ਖੁਲ੍ਹੇ ਬੇਸਮੈਂਟ ਵਿੱਚ ਬੈਠ ਅਸੀਂ ਏਧਰ ਓਧਰ ਦੀ ਸੁਘੜਤਾ ਸਿਆਣੀ ਤੇ ਫਿਰ ਆਖਣ ਤੇ ਉਪਰ ਚਲੇ ਗਏ। ਸਾਰੀ ਰਿਹਾਇਸ਼ ਇਨ੍ਹਾਂ ਉਪਰ ਹੀ ਹੈ। ਸ਼ੀਸ਼ੇ ਦੀਆਂ ਤਾਕੀਆਂ ਚੋਂ ਵਰਾਂਡਾ ਦਿਸਦਾ ਸੀ। ਬਾਰਸ਼ ਕਾਰਨ ਬਾਹਰ ਨਹੀਂ ਨਿਕਲੇ ਪਰ ਇਸ ਨੇ ਸਾਨੂੰ ਅੰਦਰ ਹੀ ਬਾਈਨੋਕੂਲਰ ਲਿਆ ਦਿੱਤੇ, ਜਿਸ ਨਾਲ ਸਾਹਮਣੇ ਪਹਾੜੀ ਪੈਰ ਫਲੈਟ ਤੇ ਗੋਰਫਕੋਰਸ ਦਾ ਅਦਭੁਤ ਨਜ਼ਾਰਾ ਇਥਾਂਈ ਟਿਕਣ

ਲਈ ਮਜ਼ਬੂਰ ਕਰੀ ਜਾ ਰਿਹਾ ਸੀ। Twin Town (Tweed Head ਤੇ Coolangatta) ਦੀਆਂ ਲਾਈਟਾਂ ਇਥੋਂ ਆਮ ਦਿਸਦੀਆਂ। ਸੁੰਦਰਤਾ ਦੀ ਇਹ ਟੁਕੜੀ ਵੇਚ ਕੇ ਅਜੀਤ ਸਿੰਘ ਹੁਣ ਰਿਹਾਇਸ਼ ਲਈ ਆਪਣੇ ਲੜਕੇ ਪਾਸ ਬ੍ਰਿਜ਼ਬਨ ਜਾਣ ਦੀ ਸੋਚ ਰਿਹਾ ਸੀ।

ਤਿੰਨ ਤੇ ਦੋ ਪੰਜੇ ਅਸੀਂ ਉਸ ਦੇ ਖੁਲ੍ਹੇ ਹਾਲ ਵਿੱਚ ਬੈਠ ਗਏ। ਹੁਣੇ ਹੁਣੇ ਉਸਦੇ ਪਿੰਡੋਂ ਆਉਣ ਕਾਰਨ ਮੇਰੀ ਤਾਜ਼ੀਆਂ ਸੁਣਨ ਦੀ ਲਾਲਸਾ ਵੱਧ ਗਈ। ਸਾਰੇ ਪਿੰਡ ਦੀਆਂ ਗੱਲਾਂ, ਪਿੰਡ ਵਿੱਚ ਗੁਰਦੁਆਰਿਆਂ ਦੀਆਂ ਗੱਲਾਂ, ਬਣ ਰਹੇ ਸਪੋਰਟ ਸਟੇਡੀਅਮ ਦੀਆਂ ਗੱਲਾਂ, ਪਿੰਡ ਦੀਆਂ ਕੱਚੀਆਂ ਪਕੀਆਂ ਗਲੀਆਂ ਦੀਆਂ ਗੱਲਾਂ, ਇਨ੍ਹਾਂ ਦੇ ਪਿੰਡ ਮੀਲ ਦੂਰ ਖੂਹ ਦੀਆਂ ਗੱਲਾਂ, ਫ਼ਸਲਾਂ ਦੀਆਂ ਗੱਲਾਂ, ਇਨ੍ਹਾਂ ਦੇ ਚਾਰੇ ਪੁਤਰਾਂ ਦੀਆਂ ਗੱਲਾਂ, ਇਨ੍ਹਾਂ ਦੀ ਜ਼ਮੀਨ ਦੀਆਂ ਗੱਲਾਂ, ਮਹਿਕਮਾ ਪਟਵਾਰ ਦੀਆਂ ਗੱਲਾਂ, ਜ਼ਮੀਨ ਦੀ ਕੀਮਤ ਦੀਆਂ ਗੱਲਾਂ। ਫਿਲੌਰ, ਗੁਰਾਇਆ, ਬੜਾ ਰੁੜਕਾ, ਫਗਵਾੜਾ ਅਸੀਂ ਸਤਲੁਜ ਦਰਿਆ ਤੱਕ ਸਭ ਗਾਹ ਲਿਆ।

ਇਧਰ ਪਰਿਵਾਰਕ ਸਮਸਿਆਵਾਂ ਸੁਲਝਾਉਂਦੇ ਜੀਤ ਸਿੰਘ ਤੇ ਪਤਨੀ ਕਿੰਨਾ ਕੁ ਵਡਾ ਪਾਰਟ ਅਦਾ ਕਰ ਰਹੇ ਸਨ ਜੋ ਇਧਰ ਦੀ ਆਜ਼ਾਦ ਸਭਿਅਤਾ ਵਿੱਚ ਭਰਾਵਾਂ ਵਿਚਕਾਰ ਘਟ ਹੀ ਮਿਲਦਾ ਹੈ। ਇਸ ਤੋਂ ਛੋਟੇ ਚਾਰੇ ਭਾਈ ਇਨ੍ਹਾਂ ਕਿਵੇਂ ਵਿਆਹੇ, ਸਿਰੇ ਚੜ੍ਹਾਏ, ਵਾਹ ਲਗਦੀ ਬੱਚਿਆਂ ਲਈ ਇਨ੍ਹਾਂ ਕਿੰਨਾ ਕੁਝ ਕੀਤਾ ਸਭ ਮੇਰੀ ਡਾਇਰੀ ਵਿੱਚ ਲਿਖ ਦਿੱਤਾ।

ਰੁਮਿੰਦ-ਲਾਲੀ ਨੂੰ ਨਾ ਮਿਲ ਸਕਣ ਦਾ ਪਛਤਾਵਾ ਤੇ ਅਗਲੇ ਸਾਲ ਗੇਮਾਂ ਤੇ ਬ੍ਰਿਜ਼ਬਨ ਜ਼ਰੂਰ ਆਉਣ ਦਾ ਸੱਦਾ ਪੱਕਾ ਕਰ, ਸਾਨੂੰ ਵਿਦਾ ਕਰਨ ਲਈ, ਸਭ ਹੇਠਾਂ ਉਤਰ ਆਏ।

ਪਤਨੀ ਜਸਬੀਰ ਨੂੰ ਜਣਵਾਉਂਦਿਆ ਮੈਂ ਇਸ ਨੂੰ ਆਖਿਆ "ਤੁਹਾਡਾ ਅਸਥਾਨ ਸਾਡੇ ਬਜ਼ੁਰਗਾਂ ਵਿੱਚ ਹੈ, ਕੋਈ ਗਲਤ ਲਫ਼ਜ਼ ਆਖਿਆ ਗਿਆ ਹੋਵੇ ਤੇ ਅਜ਼ੀਜ਼ ਸਮਝਣਾ" ਆਖ ਮੈਂ ਜਿਵੇਂ ਹਲਕਾ ਜਿਹਾ ਹੋ ਗਿਆ।

"ਤੁਸੀਂ ਜੋ ਭੀ ਸਥਾਨ ਦਿਓ ਸਾਨੂੰ ਮਨਜ਼ੂਰ ...ਤੇ ਗਲਤੀ ਤੁਸੀਂ ਕਿਵੇਂ ਕਰ ਸਕਦੇ ਹੋ।" ਸੁਘੜ ਚਾਚੀ ਤੇ ਸਿਆਣੇ ਚਾਚੇ ਤੋਂ ਵਿਦਾਇਗੀ ਪਾ ਅਸੀਂ ਘਰ ਪਰਤ ਆਏ ਤਕਰੀਬਨ ੭.੩੦ ਹੋ ਗਏ ਸਨ।

ਆਉਂਦਿਆਂ ਮੈਂ ਸਵੇਰ ਦਾ ਪ੍ਰੋਗਰਾਮ ਸੋਚ, ਪਿੰਡ ਵਾਲੇ ਸ਼ਾਮੇ ਦੀ Auto Store ਦੇਖਣ ਦੀ ਲਾਲਸਾ ਨਾਲ ਉਸ ਨੂੰ ਫ਼ੂਨ ਕਰ ਦਿੱਤਾ।

"ਭਾਜੀ! ਹੁਣੇ ਰਾਤ ਨੂੰ ਆਪਣੇ ਪਾਸ ਵਕਤ ਭੀ ਕਾਫੀ ਹੋਵੇਗਾ ਤੇ ਭੀੜ ਭੀ ਨਹੀਂ, ਮੈਂ ਤੁਹਾਨੂੰ ਅੱਠ ਵੱਜੇ ਪਿੱਕ ਕਰ ਰਿਹਾਂ।"

ਸ਼ਾਮੇ ਦੀ Auto Store ਸ਼ਾਪ ਦੇਖ ਮੈਂ ਫੁਲਿਆਂ ਨਾ ਸਮਾਇਆ। ਅਜਿਹੇ ਢੰਗ ਨਾਲ ਸਜਾਈ ਸ਼ਾਪ ਮੈਂ ਅਜੇ ਤਕ ਸਿਡਨੀ ਵਿੱਚ ਨਹੀਂ ਸੀ ਦੇਖੀ, ਇਸ ਟਰੇਡ ਵਿੱਚ ਆਉਣਾ ਜਾਣਾ ਆਮ ਰਹਿੰਦਾ ਹੈ। ਦਸ ਬਾਰਾਂ ਵਖਰੇ ਡੀਪਾਰਟਮੇਂਟ ਕੋਈ ਕੰਧ ਖਾਲੀ ਨਹੀਂ ਦਿਸੀ। ਸ਼ਾਨਦਾਰ ਲੋਡਿੰਗ ਤੇ ਰਿਸੈਪਸ਼ਨ ਡੇਕ, ਫਸਟ ਕਲਾਸ ਫਸਿਲਿਟੀਜ਼-A, ਮੀਲ ਰੂਮ (ਸਟਾਫ ਲਈ) ਫੁਲੀ ਕੰਪਿਊਟਰਾਈਜ਼ ਆਫਿਸ, ਆਕਾਰਸ਼ਕ ਰਿਸੈਪਸ਼ਨ ਕਾਊਂਟਰ, ਕੱਲੀ ਕੱਲੀ ਵਸਤੂ ਉਹ ਸਮਝਾ ਕੇ ਵਿਖਾ ਰਿਹਾ ਸੀ। ਇੰਡੀਆ, ਤੈਵਾਨ ਤੋਂ ਇੰਪੋਰਟਡ ਸਾਮਾਨ। ਵੱਡੀ ਗੱਲ ਗਰਾਊਂਡ ਫਲੋਰ ਜਿੰਨੀ ਹੀ ਵੱਡੀ ਉਪਰ ਇਕ ਫਲੋਰ ਖਾਲੀ ਪਈ ਸੀ। ਫਲਡ ਨੂੰ ਮੁਖ ਰਖਦਿਆਂ ਕੌਂਸਲ ਦੀ ਹਦਾਇਤ ਨਾਲ ਬਣੀ।

ਸਾਰਾ ਸਟਾਫ ਸੱਤ-ਅੱਠ ਆਦਮੀ ਇਕ ਲੇਡੀ ਆਫਿਸ ਵਿੱਚ, ਸ਼ਾਮਾ ਬੜੀ ਸੁਘੜਤਾ ਨਾਲ ਮੈਨੇਜ ਕਰ ਰਿਹਾ ਹੈ। ਥੋੜ੍ਹੇ ਹੀ ਸਾਲ ਹੋਏ ਹਨ ਇਸ ਸ਼ਾਪ ਨੂੰ ਖੁਲ੍ਹਿਆਂ। ਲੋਕਲ ਤੇ ਹਰ ਸਾਲ ਜੇਤੂ ਐਵਾਰਡ ਇਸੇ ਦਾ ਹੁੰਦਾ ਹੈ, ਸਟੇਟ ਅਵਾਰਡ ਭੀ ਕਈ ਜਿੱਤੇ ਹਨ। ਜੇ ਮੈਂ ਗਲਤ ਨਹੀਂ ਇਕ ਸਾਲ ਇਸ ਨੇ ਨੈਸ਼ਨਲ ਐਵਾਰਡ ਭੀ ਜਿਤਿਆ ਹੈ।

'Security Alarm' ਵਾਲਿਆਂ ਤੋਂ ਇਸ ਅਧਾ ਘੰਟਾ ਖੁਲਣ ਦੀ ਇਜਾਜ਼ਤ ਲਈ ਸੀ। ਵੜਦਿਆਂ ਅਲਾਰਮ ਵਜਦਾ ਹੈ। ਸਿਗਨਲ ਮੈਲਬੌਰਨ ਚਲੇ ਜਾਂਦਾ ਹੈ। ਇਕ ਦਮ ਇਨਫਾਰਮ ਨਾ ਕਰੋ ਤੇ ਪੋਲੀਸ ਆ ਖਲੋਂਦੀ ਹੈ।

ਕੁਝ ਸਮਾਂ ਬਾਕੀ ਸੀ ਸ਼ਾਮੇ ਸਿਹਤ ਬਾਬਤ ਗੱਲਾਂ ਛੇੜ ਲਈਆਂ—"ਨਿੱਕੀਆਂ ਨਿੱਕੀਆਂ ਬੀਮਾਰੀਆਂ ਦੀਆਂ ਗੱਲਾਂ, ਬੱਚਿਆਂ ਦੇ ਫਲੂ ਦੀਆਂ ਗੱਲਾਂ, ਐਸਮੇ ਦੀਆਂ ਗੱਲਾਂ, ਸਕਿਨ ਦੀਆਂ ਗੱਲਾਂ ਇਸ ਮੁਲਕ ਵਿੱਚ ਬਹੁ ਬੀਮਾਰੀਆਂ ਦੀਆਂ ਗੱਲਾਂ, ਹਰ ਰੋਜ਼ ਖਾਣ ਵਾਲੀਆਂ ਗੋਲੀਆਂ ਦੀਆਂ ਗੱਲਾਂ। "ਭਾ ਜੀ ਕੋਈ ਡਾਕਟਰ ਥੋੜ੍ਹੀ ਐ" ਮੈਂ ਉਸ ਨੂੰ ਵਿਚੋਂ ਟੋਕਦਿਆਂ ਆਖਿਆ। "ਨਹੀਂ ਭਾ ਜੀ ਮੈਂ ਦਵਾਈਆਂ ਖਾ ਤੇ ਨਿਆਣਿਆ ਨੂੰ ਖਵਾ ਥੱਕ ਗਿਆਂ। ਤੁਸੀਂ ਐਨਾ ਚਿਰ ਇੱਥੇ ਰਹੇ ਹੋ ਇਸ ਮੁਲਕ ਵਿੱਚ ਤਜਰਬੇ ਤੋਂ ਕੁਝ ਦੱਸੋ ਐਸ ਉਮਰ ਮੈਂ ਤੁਹਾਨੂੰ ਸਿਰਫ਼ ੪੦ ਕੁ ਦਾ ਹੀ ਆਖ ਸਕਦਾ" ਕਿੰਨੀਆਂ ਗੱਲਾਂ ਉਹ ਜਾਣਨਾ ਚਾਹੁੰਦਾ ਸੀ। ਮੈਨੂੰ ਸੁਣਾ ਜਿਵੇਂ ਉਸ ਦੀ ਸੰਤੁਸ਼ਟਤਾ ਵਧ ਰਹੀ ਸੀ। "ਇਹ ਇਕ ਇਸ਼ਕ ਹੈ ਸ਼ਾਮਿਆਂ, ਇਸ਼ਕ ਹੀ ਤਪੱਸਿਆ ਤੇ ਤੁਸੀਂ ਇਸ ਸਾਧਨਾਂ ਤੋਂ ਘਬਰਾਉਂਦੇ ਹੋ।" ਅੱਜ ਦੇ ਇੰਦਰੀਆਂ ਅਧੀਨ ਵਲਾਇਤੀ ਬੱਚਿਆਂ ਦੇ ਆਪੂ ਲਗਾਏ ਰੋਗਾਂ ਵਲ ਤਵੱਜੋਂ ਦਵਾਂਦਿਆ ਅਸੀਂ ਸ਼ਾਮੇ ਦੀ ਵੈਨ ਵਿੱਚ ਆ ਬੈਠੇ ਤੇ ਪੰਜ ਕੁ ਮਿੰਟਾਂ ਬਾਦ ਸ਼ਾਮੇ ਮੈਨੂੰ ਸਮਿਥ ਸਟਰੀਟ ਛਡ ਵਿਦਾਇਦੀ ਲਈ।

(ਚਲਦਾ)

# ਮੁੜ ਅਮਰੀਕਾ ਵਿਚ ਸਿੱਖੀ ਲਹਿਰ

—ਤਰਲੋਚਨ ਸਿੰਘ

ਚੇਅਰਮੈਨ ਕੌਮੀ ਘੱਟ ਗਿਣਤੀ ਕਮਿਸ਼ਨ

ਇਸ ਸਾਲ ਫਿਰ ਮੈਨੂੰ ਅਮਰੀਕਾ ਵਿੱਚ ਸਿੱਖ ਧਰਮ ਲਈ ਹੋ ਰਹੇ ਉਪਰਾਲਿਆਂ ਨੂੰ ਬੜੇ ਨੇੜਿਓਂ ਵੇਖਣ ਦਾ ਅਵਸਰ ਮਿਲਿਆ। ਕੌਮੀ ਘੱਟ ਗਿਣਤੀ ਕਮਿਸ਼ਨ ਦਾ ਚੇਅਰਮੈਨ ਬਣਨ ਪਿਛੋਂ ਕੰਮ ਦੇ ਵੱਧ ਜਾਣ ਕਰਕੇ ਮੈਨੂੰ ਵਧੇਰਾ ਸਮਾਂ ਭਾਰਤ ਦੇ ਵੱਖ-ਵੱਖ ਸੂਬਿਆਂ ਵਿਚ ਜਾਣਾ ਪੈਂਦਾ ਹੈ। ਜੂਨ ਦੇ ਮਹੀਨੇ ਤਾਂ ਮੈਂ ਬੜੇ ਦਿਨ ਗੁਜਰਾਤ ਅਤੇ ਕੇਰਲ ਵਿਚ ਰਿਹਾ ਪਰ ਜਦੋਂ ਮੈਨੂੰ ਇਹ ਇਤਲਾਹ ਮਿਲੀ ਕਿ ਮੇਰੇ ਬਹੁਤ ਪੁਰਾਣੇ ਦੋਸਤ ਯੋਗੀ ਭਜਨ ਜੀ ਦੀ ਸੇਹਤ ਠੀਕ ਨਹੀਂ ਹੈ ਤਾਂ ਮੈਂ ਛੁੱਟੀ ਲੈਕੇ ਉਹਨਾ ਨੂੰ ਮਿਲਣ ਲਈ ਆਪਣੀ ਪਤਨੀ ਅਤੇ ਲੜਕੇ ਡਾ. ਪਵਨਦੀਪ ਸਿੰਘ ਨਾਲ ਕੁਝ ਦਿਨਾਂ ਲਈ ਅਮਰੀਕਾ ਗਿਆ। ਮੈਨੂੰ ਬੜੀ ਖੁਸ਼ੀ ਹੋਈ ਜਦੋਂ ਮੈਂ ਨਿਊ ਯਾਰਕ ਪੁੱਜਕੇ ਡਾਕਟਰ ਆਈ. ਜੇ. ਸਿੰਘ, ਜੋ ਉਥੇ ਯੂਨੀਵਰਸਿਟੀ ਵਿਚ ਪ੍ਰੋਫੈਸਰ ਹਨ, ਨਾਲ ਗਲਬਾਤ ਕੀਤੀ। ਜਦੋਂ ਅਮਰੀਕਾ ਵਿਚ ੧੧ ਸਤੰਬਰ ੨੦੦੧ ਵਿਚ ਆਤੰਕਵਾਦੀਆਂ ਨੇ ਜਹਾਜ਼ਾਂ ਰਾਹੀਂ ਹਮਲਾ ਕੀਤਾ ਉਸ ਪਿਛੋਂ ਸਾਰੇ ਅਮਰੀਕਨਾਂ ਵਲੋਂ ਇੱਕ ਵੱਡੀ ਸ਼ੋਕ ਸਭਾ ਨਿਊ ਯਾਰਕ ਸਟੇਡੀਅਮ ਵਿਚ ਕੀਤੀ ਗਈ ਜਿਸ ਵਿਚ ਅਮਰੀਕਾ ਦੇ ਰਾਸ਼ਟਰਪਤੀ ਵੀ ਸ਼ਾਮਲ ਹੋਏ। ਸਾਰੇ ਧਰਮਾਂ ਦੇ ਨੁਮਾਇੰਦੇ ਆਪਣੇ ਵਿਚਾਰ ਰਖਣ ਲਈ ਵਾਰੀ-ਵਾਰੀ ਬੁਲਾਏ ਗਏ। ਇਹ ਸਾਰਾ ਪ੍ਰੋਗਰਾਮ ਦੁਨੀਆਂ ਭਰ ਵਿਚ ਟੈਲੀਵਿਜ਼ਨ 'ਤੇ ਦਿਖਾਇਆ ਗਿਆ। ਉਸ ਸਭਾ ਵਿਚ ਸਿੱਖਾਂ ਵਲੋਂ ਡਾਕਟਰ ਆਈ. ਜੇ. ਸਿੰਘ ਨੇ ਸੰਬੋਧਨ ਕੀਤਾ ਅਤੇ ਉਹਨਾਂ ਨੇ ਜੋ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਆਧਾਰ ਤੇ ਉਥੇ ਬੋਲੇ ਉਸ ਨਾਲ ਉਥੇ ਬੈਠੇ ਲੋਕਾਂ ਅਤੇ ਕਰੋੜਾਂ ਸੁਣਨ ਵਾਲਿਆਂ ਨੇ ਸਿੱਖਾਂ ਦੀ ਪ੍ਰਸੰਸਾ ਕੀਤੀ। ਡਾ. ਸਾਹਿਬ ਉੱਚ ਕੋਟੀ ਦੇ ਲਿਖਾਰੀ ਹਨ ਅਤੇ ਉਹ ਕਈ ਕਿਤਾਬਾਂ ਸਿੱਖ ਧਰਮ ਬਾਰੇ ਲਿਖ ਚੁੱਕੇ ਹਨ। ਉਹਨਾਂ ਦੇ ਲੇਖ 'ਸਿੱਖ ਰਿਵੀਊ' ਮੈਗਜ਼ੀਨ , ਜੋ ਕਲਕੱਤੇ ਤੋਂ ਛਪਦੀ ਹੈ, ਵਿਚ ਆਮ ਪ੍ਰਕਾਸ਼ਤ ਹੁੰਦੇ ਰਹਿੰਦੇ ਹਨ। ਉਹ ਅੰਗ੍ਰੇਜ਼ੀ ਦੇ ਬਹੁਤ ਅੱਛੇ ਬੁਲਾਰੇ ਹਨ ਅਤੇ ਬੜੀ ਲਗਨ ਨਾਲ ਆਪਣੀ ਯੂਨੀਵਰਸਿਟੀ ਦੀ ਨੌਕਰੀ ਦੇ ਨਾਲ-ਨਾਲ ਸਮਾਂ ਕੱਢ ਕੇ ਸਿੱਖਾਂ ਲਈ ਬਹੁਤ ਕੁਝ ਕਰ ਰਹੇ ਹਨ। ਉਹਨਾਂ ਨੇ ਮੈਨੂੰ ਦੱਸਿਆ ਕਿ ਉਹ ਸਾਰੇ ਸਿੱਖਾਂ ਨੂੰ ਅਪੀਲ ਕਰਦੇ ਰਹਿੰਦੇ ਹਨ ਕਿ ਗੁਰਦਆਰਿਆਂ ਦੀ ਸਿਆਸਤ ਤੋਂ ਉਪਰ ਉਠ ਕੇ ਅਮਰੀਕਾ ਦੇ ਵਿਚ ਜੋ ਪ੍ਰਚਾਰ ਦੇ ਸਾਧਨ ਹਨ ਉਹਨਾਂ ਨੂੰ ਸਿੱਖੀ ਦੀ ਜਾਣਕਾਰੀ ਬਾਰੇ ਵਰਤਨ। ਉਹਨਾਂ ਨੇ ਇਸ ਗਲ ਦੀ ਵੀ ਪ੍ਰਸੰਸਾ ਕੀਤੀ ਕਿ ਮੈਂ ਆਪਣੇ ਵਿਚਾਰ ਅਤੇ ਲੈਕਚਰ ਜੋ ਦੁਨੀਆ ਭਰ ਦੇ ਸਿੱਖਾ ਨੂੰ ਦੇ ਰਿਹਾ ਉਹ ਬੜੇ ਹੀ ਲਾਭਦਾਇਕ ਹਨ ਤੇ ਸਮੇਂ ਦੇ ਅਨਕੂਲ ਹਨ।

ਨਿਊ ਯਾਰਕ ਤੋਂ ੭ ਘੰਟਿਆ ਦੇ ਸਫਰ ਪਿਛੋਂ ਅਸੀਂ ਨਿਊ ਮੈਕਸੀਕੋ ਸਟੇਟ ਦੇ ਸ਼ਹਿਰ ਅਲਬੁਕਰਕੀ ਦੇ ਹਵਾਈ ਅੱਡੇ ਉਤਰੇ ਜੋ ਉਸ ਸਟੇਟ ਦਾ ਇਕੋ ਇਕ ਹਵਾਈ ਅੱਡਾ ਹੈ। ਉਥੇ ਸਾਨੂੰ ਯੋਗੀ ਜੀ ਦੇ ਜਵਾਈ ਸ. ਸਤਪਾਲ ਸਿੰਘ ਕੋਹਲੀ, ਜੋ ਲਾਸ ਐਂਜਲਸ ਵਿਚ ਵੱਡੇ ਵਪਾਰੀ ਹਨ, ਮਿਲੇ ਤੇ ਉਥੋਂ ੨ ਘੰਟੇ ਕਾਰ ਦਾ ਸਫਰ ਕਰਕੇ ਅਸੀਂ ਐਸਪੇਨੋਲਾ ਪੁੱਜੇ ਜੋ ਯੋਗੀ ਜੀ ਦਾ ਹੈਡਕੁਆਰਟਰ ਹੈ। ੬੦੦੦ ਫੁੱਟ ਉਚਾਈ ਤੇ ਪਹਾੜਾਂ ਦੀ ਇਹ ਵਾਦੀ ਬੜੀ ਸੁਹਾਵਣੀ ਹੈ ਤੇ ਇਸ ਸ਼ਹਿਰ ਦੇ ਨੇੜੇ ਆਲਮਤਾਸ ਉਹ ਥਾਂ ਹੈ ਜਿਥੇ ੧੯੪੪ ਵਿਚ ਅਮਰੀਕਾ ਨੇ ਐਟਮ ਬੰਬ ਬਣਾਇਆ ਸੀ ਜੋ ਹੀਰੋਸ਼ੀਮਾ ਤੇ ਵਰਤਿਆ ਗਿਆ ਸੀ। ਇਹ ਲੈਬੋਰਟਰੀ ਅੱਜ ਵੀ ਦਰਸ਼ਕਾਂ ਦਾ ਕੇਂਦਰ ਹੈ। ਐਸਪੇਨੋਲਾ ਦੇ ਨੇੜੇ ਹੀ ਅਮਰੀਕਾ ਦੇ ਮੂਲ ਵਾਸੀ, ਜਿਨ੍ਹਾਂ ਨੂੰ ਰੈੱਡ ਇੰਡੀਅਨ (Red Indian ) ਕਹਿੰਦੇ ਹਨ, ਉਹਨਾਂ ਦੇ ਪਿੰਡ ਹਨ। ਇਸ ਰਿਆਸਤ ਵਿਚ ਰੈਡ ਇੰਡੀਅਨ ਦੀ ਬੜੀ ਵੱਡੀ ਵਸੋਂ ਹੈ ਤੇ ਉਹ ਬਹੁਤ ਵੱਡੀਆਂ ਜ਼ਮੀਨਾਂ ਦੇ ਮਾਲਕ ਹਨ। ਅਮਰੀਕਾ ਦੇ ਕਾਨੂੰਨ ਅਨੁਸਾਰ ਰੈਡ ਇੰਡੀਅਨ ਨੂੰ ਕਈ ਸਹੂਲਤਾਂ ਮਿਲੀਆਂ ਹਨ ਅਤੇ ਕਈ ਅਮਰੀਕਾ ਦੇ ਕਾਨੂੰਨ ਉਹਨਾਂ ਤੇ ਲਾਗੂ ਨਹੀਂ ਹੁੰਦੇ। ਸਾਰੇ ਅਮਰੀਕਾ ਵਿਚ ਕੇਵਲ ਲਾਸ ਵੇਗਸ ਵਿਚ ਹੀ ਜੂਆ ਘਰ (casino) ਖੋਲ੍ਹੇ ਗਏ ਹਨ ਹੋਰ ਕਿਧਰੇ ਵੀ ਇਹਨਾਂ ਨੂੰ ਖੋਲਣ ਦੀ ਮਨਾਹੀ ਹੈ। ਪਰ ਰੈਡ ਇੰਡੀਅਨ ਨੂੰ ਇਹ ਅਧਿਕਾਰ ਹੈ ਕਿ ਉਹ Casino ਖੋਲ੍ਹ ਸਕਦੇ ਹਨ ਤੇ ਉਹ ਨਿਊ ਮੈਕਸੀਕੋ ਦੀ ਸਟੇਟ ਵਿਚ ਕਈ ਥਾਵਾਂ ਤੇ ਇਹ ਚਲਾ ਰਹੇ ਹਨ। ਹੋਰ ਕਾਫੀ ਆਬਾਦੀ ਮੈਕਸੀਕਨਾਂ ਦੀ ਹੈ ਜੋ ਕਣਕਵੰਨਾ ਰੰਗ ਦੇ ਹਨ। ਸਾਰੀ ਨਿਊ ਮੈਕਸੀਕੋ ਰਿਆਸਤ ਵਿਚ ਲੋਕਾਂ ਨੂੰ ਯੋਗੀ ਭਜਨ ਜੀ ਦੇ ਬਾਰੇ ਜਾਣਕਾਰੀ ਹੈ ਤੇ ਹਰ ਕੋਈ ਉਹਨਾਂ ਦੀ ਇਜ਼ਤ ਕਰਦਾ ਹੈ।

ਯੋਗੀ ਭਜਨ ਜੀ ਜਿਨ੍ਹਾਂ ਨੇ ਪਿਛਲੇ ੩੩ ਸਾਲਾਂ ਤੋਂ ਅਮਰੀਕਾ ਵਿਚ ਸਿੱਖ ਧਰਮ ਦੀ ਅਦੁੱਤੀ ਸੇਵਾ ਕੀਤੀ ਹੈ ਅਮਰੀਕਾ ਦੀ ਨਿਊ ਮੈਕਸੀਕੋ ਸਟੇਟ ਵਿਚ ਰਹਿੰਦੇ ਹਨ। ਮੇਰੀ ਰਾਇ ਵਿਚ ਜੋ ਯੋਗੀ, ਸਨਿਯਾਸੀ ਭਾਰਤ ਵਿਚੋਂ ਅਮਰੀਕਾ ਗਏ, ਉਹਨਾਂ ਵਿਚੋਂ ਕਈ ਵੱਡੇ-ਵੱਡੇ ਤਾਂ ਉਥੋਂ ਵਾਪਸ ਆ ਗਏ ਜਾਂ ਸਰਕਾਰ ਨੇ ਕੱਢ ਦਿੱਤੇ ਤੇ ਕਈ ਵੈਸੇ ਹੀ ਪ੍ਰਸਿੱਧੀ ਵਿਚ ਹੇਠਾਂ ਉਤਰ ਆਏ। ਕੇਵਲ ਯੋਗੀ ਭਜਨ ਹੀ ਉਨ੍ਹਾਂ

ਵਿਚੋਂ ਇਕ ਐਸੇ ਯੋਗੀ ਹਨ ਜਿਸਦਾ ਕੰਮ ਅਤੇ ਪ੍ਰਸੰਸਾ ਵਧਦੀ ਜਾ ਰਹੀ ਹੈ ਅਤੇ ਅਮਰੀਕਾ ਦੀ ਸਰਕਾਰ ਵੀ ਅਤੇ ਲੋਕ ਵੀ ਉਨ੍ਹਾਂ ਦੀ ਕਦਰ ਕਰਦੇ ਹਨ। ਪਾਠਕਾਂ ਨੂੰ ਇਹ ਜਾਣਕੇ ਖੁਸ਼ੀ ਹੋਵੇਗੀ ਕਿ ਸਾਰੇ ਅਮਰੀਕਾ ਵਿਚ ਜਦੋਂ ਹਰ ਸਾਲ ਰਿਆਸਤਾਂ ਦੀਆਂ ਅਸੈਂਬਲੀਆਂ ਦਾ ਪ੍ਰੋਗਰਾਮ ਆਰੰਭ ਹੁੰਦਾ ਹੈ ਉਦੋਂ ਉਹ ਈਸਾਈ ਪਾਦਰੀ ਨੂੰ ਬੁਲਾਕੇ ਪਹਿਲਾਂ ਪ੍ਰਾਥਨਾ ਕਰਦੇ ਹਨ। ਨਿਊ ਮੈਕਸੀਕੋ ਸਟੇਟ ਦੀ ਸੈਨੇਟ ਅਤੇ ਅਸੈਂਬਲੀ ਦੇ ਇਜਲਾਸ ਦੀ ਆਰੰਭਕ ਅਰਦਾਸ ਯੋਗੀ ਭਜਨ ਜੀ ਤੋਂ ਕਰਵਾਈ ਜਾਂਦੀ ਹੈ। ਇਹ ਬੜੀ ਮਾਣ ਵਾਲੀ ਗਲ ਹੈ ਕਿ ੫੨ ਰਿਆਸਤਾਂ ਵਿਚੋਂ ਇਕ ਰਿਆਸਤ ਦਾ ਧਾਰਮਿਕ ਮੁਖੀ ਇਕ ਸਿੱਖ ਨੂੰ ਮੰਨਿਆ ਗਿਆ ਹੈ।

ਜਦੋਂ ਅਸੀਂ ਐਸਪੇਨੋਲਾ ਪੁੱਜੇ ਤਾਂ ਗੁਰੂ ਰਾਮ ਦਾਸ ਐਸਟੇਟ ਦੇ ਗੇਟ ਅੱਗੋਂ ਸਿੱਖੀ ਨਿਸ਼ਾਨ ਸਾਹਿਬ ਅਤੇ ਅਮਰੀਕਾ ਦਾ ਝੰਡਾ ਝੂੱਲ ਰਿਹਾ ਸੀ। ਕਿਲ੍ਹਾ ਨੁਮਾ ਗੇਟ ਤੇ ਸਿੱਖੀ ਨਿਸ਼ਾਨ ਖੰਡਾ ਚਮਕ ਰਿਹਾ ਸੀ। ਬਟਨ ਦਬਾਉਣ ਨਾਲ ਗੇਟ ਖੁਲ੍ਹਿਆ ਤੇ ਅਸੀਂ ੧੬ ਏਕੜ ਵਿਚ ਬਣੇ ਆਸ਼ਰਮ ਦੇ ਅੰਦਰ ਜਾ ਕੇ ਪਹਿਲਾਂ ਗੈਸਟ ਹਾਊਸ ਗਏ, ਸਮਾਨ ਰਖਿਆ ਤੇ ਫਿਰ ਯੋਗੀ ਜੀ ਦੇ ਦਰਸ਼ਨਾਂ ਲਈ ਉਹਨਾਂ ਦੀ ਕੁਟੀਆ ਜਿਸਨੂੰ ਡੋਮ ਆਖਦੇ ਹਨ ਪੁੱਜੇ। ਇਹ ਡੋਮ ਅਮਰੀਕਾ ਦੇ ਸਭ ਤੋਂ ਪ੍ਰਸਿੱਧ ਆਰਕੀਟੈਕਟ ਨੇ ਬਣਾਈ ਹੈ ਜੋ ਆਪਣੇ ਆਪ ਵਿਚ ਇਹ ਵਿਸ਼ੇਸ਼ਤਾ ਰਖਦੀ ਹੈ ਕਿ ਬਾਹਰ ਦੇ ਤਾਪਮਾਨ ਅਤੇ ਆਬੋ-ਹਵਾ ਨੂੰ ਅੰਦਰ ਵੀ ਪਹੁੰਚਾਦੀ ਹੈ ਤੇ ਕੰਟਰੋਲ ਵੀ ਕੀਤਾ ਜਾਂਦਾ ਹੈ।੨੦×੧੫ ਫੁੱਟ ਦਾ ਇਹ ਕਮਰਾ ਜਿਸਦੀ ਤਕਰੀਬਨ ੧੨ ਫੁੱਟ ਉਚਾਈ ਹੈ ਉਸ ਵਿਚ ਯੋਗੀ ਜੀ ਰਹਿੰਦੇ ਹਨ। ਇਸਦੇ ਨਾਲ ਬਾਥਰੂਮ, ਇਕ ਛੋਟਾ ਜਿਹਾ ਰਸੋਈ ਘਰ ਤੇ ਉਸਦੇ ਨਾਲ ਇਕ ਡਰਾਇੰਗ ਰੂਮ ਹੈ। ਹਰ ਵਕਤ ਕੀਰਤਨ ਦੀ ਧੁਨ ਵਜਦੀ ਰਹਿੰਦੀ ਹੈ। ਜੋ ਭੇਟਾਵਾਂ ਤੋਹਫੇ ਵੱਜੋਂ ਯੋਗੀ ਜੀ ਨੂੰ ਮਿਲਦੀਆਂ ਹਨ ਉਹਨਾਂ ਵਿਚ ਕਈ ਚੋਣਵੀਆਂ ਇਥੇ ਰਖੀਆਂ ਹੋਈਆਂ ਹਨ। ਵੈਸੇ ਯੋਗੀ ਜੀ ਦਾ ਅਦੁੱਤੀ ਵਸਤੂਆਂ, ਸਿੱਖ ਧਰਮ ਦੇ ਕਈ ਸ਼ਸਤਰ, ਪੇਂਟਿੰਗਸ ਅਤੇ ਹੋਰ ਕਈ ਧਰਮਾਂ ਦੀਆਂ ਅਨਮੋਲ ਵਸਤੂਆਂ ਇੱਕਠੀਆਂ ਕੀਤੀਆਂ ਹਨ। ਸੈਂਕੜੇ ਕਿਸਮ ਦੇ ਕੀਮਤੀ ਜ਼ੇਵਰ, ਸ਼ਸਤਰ, ਛੜੀਆਂ ਆਦਿ ਇਥੇ ਪਏ ਹਨ। ਬੜਾ ਬਹੁਮੁੱਲਾ ਸਮਾਨ ਤੋਸ਼ੇਖਾਨੇ ਵਿਚ ਪਿਆ ਹੈ ਤੇ ਇਹ ਸਾਰੇ ਸਮਾਨ ਦੀ ਲਿਸਟ ਅਤੇ ਤਸਵੀਰਾਂ ਤਿਆਰ ਕਰ ਕੇ ਰਖੀਆਂ ਹੋਈਆਂ ਹਨ। ਅਮਰੀਕਨ ਸਿੱਖਾਂ ਦਾ ਵਿਚਾਰ ਹੈ ਕਿ ਇਸ ਸਾਰੇ ਸਮਾਨ ਨੂੰ ਮਿਊਜ਼ਿਅਮ ਵਿਚ ਪੱਕੇ ਤੌਰ ਤੇ ਰੱਖ ਦੇਣਗੇ।

ਯੋਗੀ ਜੀ ਦਾ ਪਿਛਲੇ ਸਾਲ ਦਿੱਲੀ ਦੇ ਹਸਪਤਾਲ ਵਿਚ ਇਕ ਗੁਰਦਾ ਬਦਲਿਆ ਗਿਆ ਸੀ। ਉਹਨਾਂ ਨੂੰ ਸ਼ੂਗਰ (Diabetes) ਦੀ ਤਕਲੀਫ ਬੜੇ ਸਾਲਾਂ ਤੋਂ ਸੀ ਤੇ ਇਕ ਵਾਰੀ ਉਹਨਾਂ ਦੇ ਦਿਲ ਦਾ ਅਪਰੇਸ਼ਨ ਵੀ ਹੋ ਚੁਕਿਆ ਹੈ। ਇਸ ਲਈ ਉਨ੍ਹਾਂ ਦੀ ਸੇਹਤ ਕਾਫੀ ਮਹੀਨਿਆਂ ਤੋਂ ਚੰਗੀ ਨਹੀਂ ਹੈ। ਜਦੋਂ ਅਸੀਂ ਉਹਨਾਂ ਨੂੰ ਮਿਲਣ ਗਏ ਤਾਂ ਉਹ ਇਕ ਵੱਡੇ ਪਲੰਘ ਤੇ ਲੇਟੇ ਹੋਏ ਸਨ। ਉਹਨਾਂ ਦਾ ੮੦ ਪੌਂਡ ਵਜਨ ਘੱਟ ਚੁੱਕਾ ਹੈ ਪਰ ਚਿਹਰੇ ਵਿਚ ਉਹੋ ਲਾਲੀ ਤੇ ਜਲਾਲ ਹੁਣ ਵੀ ਕਾਇਮ ਹੈ। ਬੋਲਣ ਚਾਲਣ ਵਿਚ ਅਤੇ ਗਲਬਾਤ ਕਰਨ ਵਿਚ ਕੋਈ ਫਰਕ ਨਹੀਂ। ਸਾਨੂੰ ਮਿਲਕੇ ਉਹ ਵੀ ਬੜੇ ਖੁਸ਼ ਹੋਏ ਪਰ ਸਾਨੂੰ ਤਾਂ ਖੁਸ਼ੀ ਦੀ ਕੋਈ ਹੱਦ ਨਾ ਰਹੀ। ਜਦੋਂ ਯੋਗੀ ਜੀ ਦਿੱਲੀ ਆਏ ਹੋਏ ਸਨ ਉਦੋਂ ਮੇਰੇ ਲੜਕੇ ਨੇ, ਜੋ ਕਿ ਡਾਕਟਰ ਹੈ, ਸਾਰੀ ਦੇਖਭਾਲ ਕੀਤੀ ਸੀ। ਉਸਨੇ ਇਸ ਫੇਰੀ ਵਿਚ ਯੋਗੀ ਦੀ ਦੀਆਂ ਸਾਰੀਆਂ ਰਿਪੋਰਟਾਂ ਦੇਖੀਆਂ ਤੇ ਡਾਕਟਰਾਂ ਨਾਲ ਵਿਚਾਰ ਵਟਾਂਦਰਾ ਕੀਤਾ। ਯੋਗੀ ਜੀ ਨਾਲ ਪਹਿਲੀ ਮੀਟਿੰਗ ਵਿਚ ਕੇਵਲ ਰਸਮੀ ਗਲਾਂ ਹੋਣ ਪਿਛੋਂ ਅਸੀਂ ਬਾਹਰ ਗਏ ਤੇ ਬਾਹਰ ਆਕੇ ਉਹਨਾਂ ਦੀ ਪਤਨੀ ਬੀਬੀ ਇੰਦਰਜੀਤ ਕੌਰ ਨੂੰ ਮਿਲੇ, ਜਿਨ੍ਹਾਂ ਨੂੰ ਅਮਰੀਕਨ ਸਿੱਖ ਭਾਈ ਸਾਹਿਬਾ ਕਹਿੰਦੇ ਹਨ। ਅਮਰੀਕਾ ਅਤੇ ਭਾਰਤ ਦੇ ਕਈ ਦੋਸਤ ਉਥੇ ਪੁੱਜੇ ਹੋਏ ਸਨ ਤੇ ਅਸੀਂ ਸਾਰੇ ਸ਼ਾਨਦਾਰ ਸਵਿਮਿੰਗ ਪੂਲ ਦੇ ਕਿਨਾਰੇ ਬੈਠ ਕੇ ਖਾਣੇ ਦਾ ਆਨੰਦ ਲੈਂਦੇ ਰਹੇ। ਯੋਗੀ ਭਜਨ ਜੀ ਦੇ ਸਾਰੇ ਸੰਗੀ ਸਾਥੀ ਤੇ ਸਿੱਖ ਵੈਸ਼ਨੂੰ ਹਨ, ਕੋਈ ਅੰਡਾ ਵੀ ਨਹੀਂ ਖਾਂਦਾ।

ਯੋਗੀ ਭਜਨ ਦਾ ਗੁਰੂ ਰਾਮਦਾਸ ਆਸ਼ਰਮ ਅਤੇ ਆਲੀਸ਼ਾਨ ਗੁਰਦੁਆਰਾ ਜਿਸ ਤੇ ਸੋਨੇ ਦੀ ਡੋਮ ਹੈ। ਐਸਪੇਨੋਲਾ ਦੀ ਸਭ ਤੋਂ ਵੱਧ ਸ਼ਾਨ ਚੌਹਾਂ ਪਾਸੇ ਸੈਂਕੜੇ ਅਮਰੀਕਨਾਂ ਦੀਆਂ ਕੋਠੀਆਂ ਹਨ। ਆਸ਼ਰਮ ਵਿਚ ਦਰਜਨਾਂ ਸ਼ੁਤਰਮੁਰਗ, ਕਈ ਹੋਰ ਜੰਗਲੀ ਜਾਨਵਰ, ਸੈਂਕੜੇ ਮੋਰ ਅਤੇ ਖਾਸ ਕਰਕੇ ਸਫੇਦ ਰੰਗ ਦੇ ਮੋਰ, ਘੋੜੇ, ਬਤਖਾਂ, ਸਾਰਸ, ਆਮ ਫਿਰਦੇ ਨਜ਼ਰ ਆਉਂਦੇ ਹਨ। ਫਲਾਂ ਦੇ ਦਰਖ਼ਤਾਂ ਦੀ ਭਰਮਾਰ ਹੈ। ਥਾਂ-ਥਾਂ ਸੰਗਮਰਮਰ ਦੇ ਬੁੱਤ ਲਗੇ ਹੋਏ ਹਨ। ਇਕ ਕਮਰੇ ਵਿਚ ਬੜਾ ਵਧੀਆ ਗੁਰਦੁਆਰਾ ਯੋਗੀ ਜੀ ਦੇ ਘਰ ਦੇ ਨਾਲ ਹੈ। ਇਕ ਬੁੱਧ ਧਰਮ ਦਾ ਕਮਰਾ ਬਣਿਆ ਹੋਇਆ ਹੈ ਜਿਸ ਵਿਚ ਬੁੱਧ ਧਰਮ ਦੀਆਂ ਸਾਰੀਆਂ ਚੀਜ਼ਾਂ ਪਈਆਂ ਹੋਈਆਂ ਹਨ। ਦੁਨੀਆਂ ਦੀ ਹਰ ਕਿਸਮ ਦੀ ਕਾਰ ਯੋਗੀ ਜੀ ਦੇ ਗੈਰਾਜ ਵਿਚ ਖੜੀ ਹੈ। ਸਾਰਾ ਦ੍ਰਿਸ਼ ਦੇਖਕੇ ਮਨ ਨੂੰ ਖੁਸ਼ੀ ਹੁੰਦੀ ਹੈ ਕਿ ਯੋਗੀ ਜੀ ਨੇ ਖਾਲਸਈ ਸ਼ਾਨ ਨੂੰ ਕਿਵੇਂ ਅਮਰੀਕਾ ਵਿਚ ਕਾਇਮ ਕੀਤਾ ਹੈ।

੧੬, ੧੭ ਅਤੇ ੧੯ ਜੂਨ ਨੂੰ ਯੋਗੀ ਜੀ ਨੇ ਐਸਪੇਨੋਲਾ ਵਿਚ ਜਪੁਜੀ ਸਾਹਿਬ 'ਤੇ ਇਕ ਸੈਮੀਨਾਰ ਕਰਵਾਇਆ ਜਿਸ ਵਿਚ ੩੦੦ ਅਮਰੀਕਨ ਆਏ ਤੇ ਉਹ ਸਾਰੇ ਗੈਰ ਸਿੱਖ ਸਨ। ਇਹ ਪਹਿਲੀ ਵਾਰ ਹੋਇਆ ਹੈ ਕਿ ਅਮਰੀਕਾ ਵਿਚ ਇਹੋ ਸਮਾਗਮ ਹੋਇਆ ਹੋਵੇ। ਗੈਰ ਸਿੱਖਾਂ ਨੇ ਵੀ ਜਪੁਜੀ ਸਾਹਿਬ ਬਾਰੇ ਆਪਣੇ ਵਿਚਾਰ ਰੱਖੇ। ਸੰਗੀਤ ਦੀਆਂ ਧੁਨਾਂ ਨਾਲ ਕੋਈ ਪੌੜੀਆਂ ਪੜ੍ਹੀਆਂ ਗਈਆਂ। ਯੋਗਾ ਰਾਹੀਂ ਮੈਡੀਟੇਸ਼ਨ



*ਕੌਮੀ ਘੱਟ ਗਿਣਤੀ ਕਮਿਸ਼ਨ ਦੇ ਚੇਅਰਮੈਨ ਤੇ ਇਸ ਲੇਖ ਦੇ ਲੇਖਕ ਸ. ਤਰਲੋਚਨ ਸਿੰਘ ਅਮਰੀਕਾ ਦੇ ਦੌਰੇ ਦੌਰਾਨ ਨਿਊ ਮੈਕਸੀਕੋ ਦੇ ਗਵਰਨਰ ਸ੍ਰੀ ਬਿਲ ਰਿਚਰਡਸਨ ਨਾਲ*

ਕੀਤੀ ਗਈ। ਇਸ ਨਾਲ ਐਸਾ ਪ੍ਰਭਾਵ ਪਿਆ ਕਿ ਉਹਨਾਂ ੩੦੦ ਵਿਚੋਂ ੧੫੦ ਨੇ ਉਥੇ ਹੀ ਸਿੱਖ ਬਣਨ ਦਾ ਪ੍ਰਣ ਲਿਆ। ਵੱਖ-ਵੱਖ ਪੌੜੀ ਤੇ ਜੋ ਗੁਰੂ ਨਾਨਕ ਦਾ ਦ੍ਰਿਸ਼ਟੀਕੋਣ ਉਥੇ ਦਿੱਤਾ ਗਿਆ ਉਹ ਇਕ ਬਹੁਤ ਵੱਡੀ ਕਾਮਯਾਬੀ ਸਮਝੀ ਗਈ। ਸਭ ਤੋਂ ਵੱਧ ਇਸਦੀ ਪ੍ਰਸੰਸਾ ਡਾ. ਭਾਈ ਹਰਬੰਸ ਲਾਲ ਜੀ ਨੇ ਕੀਤੀ ਜੋ ੫੦ ਸਾਲਾਂ ਤੋਂ ਸਿੱਖ ਧਰਮ ਦੇ ਉਚ ਕੋਟੀ ਦੇ ਵਿਦਵਾਨ ਹਨ। ੨੦ ਜੂਨ ਨੂੰ ਐਸਪੋਨੋਲਾ ਵਿਚ ਇਕ ਸਮਾਗਮ ਹੋਇਆ ਜਿਸਦਾ ਨਾਂ "Sikh Symposium, 2003 Emerging Sikh Spirit in the Global Society" ਸੀ। ਇਹ ਐਸਪੋਨੋਲਾ ਦੇ ਇਕ ਜਿਮਨੇਜ਼ੀਅਮ ਹਾਲ ਵਿਚ ਕੀਤਾ ਗਿਆ। ਇਸ ਵਿਚ ਬਹੁਤ ਚੰਗੇ-ਚੰਗੇ ਵਿਦਵਾਨਾਂ ਨੇ ਪਰਚੇ ਪੜ੍ਹੇ ਅਤੇ ਆਉਣ ਵਾਲੇ ਸਮੇਂ ਵਿਚ ਸਿੱਖ ਧਰਮ ਬਾਰੇ ਕੀਤੇ ਜਾਣ ਵਾਲੇ ਕੰਮਾਂ ਦਾ ਵੇਰਵਾ ਦਿੱਤਾ। ਭਾਰਤ ਸਰਕਾਰ ਦੇ ਸੈਨਫਰਾਂਸਿਸਕੋ ਵਿਚ ਕੌਂਸਲ ਜਨਰਲ ਸ੍ਰੀ ਵਿਸ਼ਵਨਾਥਨ ਨੇ ਖੋਜ ਭਰਪੂਰ ਪਰਚਾ ਪੜ੍ਹ ਕੇ ਇਸ ਸਿਮਪੋਜ਼ੀਅਮ ਦਾ ਉਦਘਾਟਨ ਕੀਤਾ। ਅਮੀਕਰਨ ਸਿੱਖ ਸ੍. ਸਤਜੀਵਨ ਸਿੰਘ ਖਾਲਸਾ, ਜੋ ਨਿਊ ਯਾਰਕ ਵਿਚ ਉੱਚ ਕੋਟੀ ਦੇ ਵਕੀਲ ਹਨ, ਨੇ ਆਰੰਭਕ ਪਰਚਾ ਪੜ੍ਹਿਆ। ਡਾ. ਕੇਹਰ ਸਿੰਘ, ਚੇਅਰਮੈਨ, ਪੰਜਾਬ ਸਕੂਲ ਐਜੂਕੇਸ਼ਨ ਬੋਰਡ, ਚੰਡੀਗੜ੍ਹ , ਡਾ. ਗੁਰਨਾਮ ਕੌਰ ਜੋ ਗੁਰੂ ਗ੍ਰੰਥ ਸਾਹਿਬ ਸਟੱਡੀ ਸਰਕਲ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਦੇ ਮੁਖੀ ਹਨ, ਬੀਬੀ ਹਰਜਿੰਦਰ ਕੌਰ, ਸਾਬਕਾ ਮੇਅਰ ਚੰਡੀਗੜ੍ਹ ਅਤੇ ਅਮਰੀਕਨ ਸਿੱਖ ਸ੍. ਗੁਰੂ ਤੇਜ ਸਿੰਘ ਖਾਲਸਾ, ਅਕਾਲ ਸਕਿਊਰਟੀ ਦੇ ਮੁਖੀ, ਨੇ ਸਵੇਰ ਦੇ ਸੈਸ਼ਨ ਵਿਚ ਪਰਚੇ ਪੜ੍ਹੇ। ਮੈਨੂੰ ਇਸ ਸਮਾਗਮ ਦੀ ਪ੍ਰਧਾਨਗੀ ਕਰਨ ਲਈ ਕਿਹਾ ਗਿਆ। ਦੁਪਹਿਰ ਤੋਂ ਬਾਅਦ ਪਹਿਲਾ ਪਰਚਾ ਡਾ. ਭਾਈ ਹਰਬੰਸ ਲਾਲ ਜੀ ਨੇ ਪੜ੍ਹਿਆ ਤੇ ਉਸ ਤੋਂ ਪਿਛੋਂ ਅਕਾਲ ਸਕਿਊਰਿਟੀ ਦੇ ਡਾਇਰੈਕਟਰ ਅਮਰੀਕਨ ਸਿੱਖ ਸਰਦਾਰਨੀ ਸ਼ਾਂਤੀ ਕੌਰ ਖਾਲਸਾ ਨੇ ਬੜਾ ਪ੍ਰਭਾਵਸ਼ਾਲੀ ਲੈਕਚਰ ਕੀਤਾ। ਸ੍. ਸੁਪਰੀਤ ਸਿੰਘ ਮਨਚੰਦਾ ਸੈਨ ਫਰਾਂਸਿਸਕੋ ਤੋਂ, ਡਾ. ਹਰਸਿਮਰਨ ਸਿੰਘ ਸਭਰਵਾਲ ਨਿਊ ਯਾਰਕ ਤੋਂ, ਡਾ. ਹਰਜੋਤ ਕੌਰ ਸਿੰਘ ਕੈਲਗਰੀ, ਕੇਨੇਡਾ ਨੇ ਆਪਣੇ ਵਿਚਾਰ ਰੱਖੇ। ਇਕ ਗਲ ਜੋ ਸਭ ਨੂੰ ਬੜੇ ਅਚੰਭੇ ਦੀ ਲੱਗੀ ਕਿ ਸੰਸਾਰ ਬੈਂਕ ਦੇ ਸੀਨੀਅਰ ਐਡਵਾਈਜ਼ਰ ਅਤੇ ਯੂ. ਐਨ. ਓ ਵਿਚ ਸੰਸਾਰ ਬੈਂਕ ਦੇ ਨੁਮਾਇੰਦੇ ਸ੍ਰੀ ਅਲਫ੍ਰੈਡੋ ਯੂਨੀਸ ਨੇ ੫ ਸਫਿਆਂ ਦਾ ਪਰਚਾ ਪੜ੍ਹਿਆ ਜਿਸਦਾ ਵਿਸ਼ਾ "The Role of Sikhism In A Global Society: Creating the Global Being" ਸੀ। ਸ੍ਰੀ ਅਲਫ੍ਰੈਡੋ ਕਈ ਸਾਲਾਂ ਤੋਂ ਸ੍ਰੀ ਯੋਗੀ ਦੇ ਅਸਰ ਹੇਠਾਂ ਐਸਪੋਨੋਲਾ ਆਕੇ ਸਿੱਖ ਧਰਮ ਬਾਰੇ ਜਾਣਕਾਰੀ ਲੈਂਦੇ ਹਨ। ਅਖੀਰ ਵਿਚ ਸਿੱਖ ਧਰਮਾ ਇੰਟਰਨੈਸ਼ਨਲ ਦੀ ਜਨਰਲ ਸਕੱਤਰ ਸ੍ਰਦਾਰਨੀ ਗੁਰੂ ਅੰਮ੍ਰਿਤ ਕੌਰ ਖਾਲਸਾ ਨੇ ਧੰਨਵਾਦੀ ਸ਼ਬਦ ਆਖੇ। ਇਹ ਸਾਰਾ ਸਿਮਪੋਜ਼ੀਅਮ ਡਾ. ਬਲਕਾਰ ਸਿੰਘ ਸਾਬਕਾ ਪ੍ਰੋਫੈਸਰ ਆਫ ਸਿੱਖ ਸਟੱਡੀਜ਼, ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੀ

ਦੇਖ ਰੇਖ ਹੇਠ ਕੀਤਾ ਗਿਆ । ਡਾ. ਬਲਕਾਰ ਸਿੰਘ ਪਿਛਲੇ ਤਿੰਨ ਸਾਲਾਂ ਤੋਂ ਯੋਗੀ ਜੀ ਦੇ ਆਸ਼ਰਮ ਵਿਚ ਰਹਿ ਕੇ ਪੰਜਾਬੀ ਅਤੇ ਸਿੱਖ ਧਰਮ ਬਾਰੇ ਪੜ੍ਹਾ ਰਹੇ ਹਨ।

ਇਸ ਸੈਮੀਨਾਰ ਨੇ ਜੋ ਸਭ ਤੋਂ ਵੱਡਾ ਚਮਤਕਾਰ ਸੀ ਕਿਵੇਂ ਅਮਰੀਕਨ ਸਿੱਖਾਂ ਵਿਚ ਧਰਮ ਬਾਰੇ ਚੰਗੇ ਬੁਲਾਰੇ ਪੈਦਾ ਹੋ ਚੁੱਕੇ ਹਨ। ਇਕ ਅਮਰੀਕਨ ਲੜਕੀ ਇਕਓਂਕਾਰ ਕੌਰ ਨੇ ਤਾਂ ਲੈਕਚਰ ਕਰਕੇ ਸਾਨੂੰ ਹੈਰਾਨ ਕਰ ਦਿਤਾ। ਮੈਨੂੰ ਹਮੇਸ਼ਾ ਇਹ ਡਰ ਸੀ ਕਿ ਇਹ ਸਾਰੀ ਸੰਸਥਾ ਯੋਗੀ ਭਜਨ ਤੇ ਨਿਰਭਰ ਹੈ ਤੇ ਉਥੇ ਨਵੇਂ ਅਮਰੀਕਨ ਸਿੱਖੀ ਦੀ ਲਹਿਰ ਨੂੰ ਵਧਾਉਣ ਵਾਲੇ ਕਦੋਂ ਉਠਣਗੇ। ਇਸ ਵਾਰੀ ਮੈਂ ਨਿਸ਼ਚਿੰਤ ਹੋ ਕੇ ਆਇਆ ਹਾਂ ਅਤੇ ਮੇਰਾ ਇਹ ਡਰ ਪੂਰੇ ਤੌਰ ਤੇ ਉਤਰਦਾ ਨਜ਼ਰ ਆਇਆ ਹੈ। ਸੈਮੀਨਾਰ ਦੇ ਪਰਚਿਆਂ ਵਿਚ ਬੜੇ ਉਸਾਰੂ ਸੁਝਾਅ ਤੇ ਅਮਰੀਕਨ ਸੁਸਾਇਟੀ ਵਿਚ ਉਠਦੇ ਸਵਾਲ ਤੇ ਉਹਨਾਂ ਨੂ ਹਲ ਕਰਨ ਦੇ ਤਰੀਕੇ ਦੱਸੇ ਗਏ।

ਯੋਗੀ ਭਜਨ ਦੀ ਸੰਸਥਾ ਵਲੋਂ ਹਰ ਸਾਲ ਐਸਪੇਨੋਲਾ ਵਿਚ ੨੦ ਕਿਲੋਮੀਟਰ ਦੂਰ ਇਕ ਉਚੀ ਪਹਾੜੀ ਤੇ ਜਿਸਦਾ ਨਾਂ ਗੁਰੂ ਰਾਮ ਦਾਸ ਪੁਰੀ ਰੱਖਿਆ ਗਿਆ ਹੈ, World Peace Prayer Day (ਸੰਸਾਰ ਸ਼ਾਂਤੀ ਅਰਦਾਸ ਦਿਵਸ) ਮਨਾਇਆ ਜਾਂਦਾ ਹੈ ਅਤੇ ਇਸਦੇ ਨਾਲ ਹੀ ਇਕ ਹਫਤੇ ਲਈ ਯੋਗਾ ਤਾਂਤ੍ਰਿਕ ਕੈਂਪ ਲਗਦਾ ਹੈ। ਗੁਰੂ ਗੋਬਿੰਦ ਸਿੰਘ ਜੀ ਦਾ ਕਮਾਲ ਹੈ ਕਿ ਉਹਨਾਂ ਦੇ ਦੱਸੇ ਮਾਰਗ ਨੂੰ ਅੱਜ ਇਸ ੮੦੦੦ ਫੁੱਟ ਉਚੀ ਅਮਰੀਕਾ ਦੀ ਪਹਾੜੀ ਤੇ ਫਲਦਾ-ਫੁਲਦਾ ਵੇਖਣ ਦਾ ਅਵਸਰ ਮਿਲਦਾ ਹੈ। ਵੱਡੀਆਂ-ਵੱਡੀਆਂ ਕਾਰਾਂ ਵਿਚ ਵਡੀ ਗਿਣਤੀ ਵਿਚ ਅਮਰੀਕਨ ਇਸ ਪਰੇਡ ਵਿਚ ਆਉਂਦੇ ਹਨ ਤੇ ਫਿਰ ਉਥੇ ਹੀ ਟੈਂਟਾਂ ਵਿਚ ਰਹਿਕੇ ਯੋਗਾ ਸਿਖਦੇ ਹਨ ਤੇ ਸਿੱਖ ਧਰਮ ਬਾਰੇ ਜਾਣਕਾਰੀ ਲੈਂਦੇ ਹਨ। ਟੈਂਟਾਂ ਦਾ ਸ਼ਹਿਰ ਵਸ ਜਾਂਦਾ ਹੈ, ਉਚੇ ਨਿਸ਼ਾਨ ਸਾਹਿਬ ਝੂਲਦੇ ਹਨ, ਗੁਰਦੁਆਰੇ ਵਿਚ ਸਵੇਰੇ ਸਾਧਨਾ ਹੁੰਦੀ ਹੈ ਅਤੇ ਸ਼ਬਦ ਗਾਇਨ ਅਮਰੀਕਨ ਕਰਦੇ ਹਨ। ਇਸ ਵਾਰੀ ਕੁਝ ਭਾਰਤੀ ਸਿੰਘ ਵੀ ਕੈਂਪ ਵਿਚ ਨਜ਼ਰ ਆਏ। ਯੋਗੀ ਭਜਨ ਬੀਮਾਰ ਹੋਣ ਕਰਕੇ ਕੈਂਪ ਨਹੀਂ ਪੁਜ ਸਕੇ ਪਰ ਬੜੇ ਉਚ ਕੋਟੀ ਦੇ ਸਿੱਖ ਬਣੇ ਅਮਰੀਕਨਾਂ ਨੇ ਕੈਂਪ ਦੀ ਰੌਣਕ ਤੇ ਲੈਕਚਰਾਂ ਦਾ ਮਿਆਰ ਘਟਣ ਨਹੀਂ ਦਿੱਤਾ। ਰੋਮ ਤੋਂ ਆਏ ਗੁਰਦੇਵ ਸਿੰਘ ਖਾਲਸਾ ਅਤੇ ਬਾਸਟਨ ਤੋਂ ਆਏ ਗੁਰਚਰਨ ਸਿੰਘ ਖਾਲਸਾ ਦੀ ਤਾਂ ਬਹੁਤ ਹੀ ਚੜ੍ਹਤ ਹੈ। ਸਾਰਾ ਯੂਰੋਪ ਤੇ ਅਮਰੀਕਾ ਇਨ੍ਹਾਂ ਦੋਹਾਂ ਦੀ ਲਿਆਕਤ ਦਾ ਕਾਇਲ ਹੈ। ਸਤਸਿਮਰਨ ਕੌਰ ਅਤੇ ਨਿਰੰਜਨ ਕੌਰ ਯੋਗਾ ਪੜ੍ਹਾਉਂਦੀਆਂ ਹਨ ਤੇ ਉਹਨਾਂ ਨੇ ਇਸ ਬਾਰੇ, ਯੋਗੀ ਜੀ ਦੇ ਸਾਰੇ ਲੈਕਚਰ ਟੇਪ ਕਰਕੇ ਨਾਲ ਰੱਖੇ ਹੁੰਦੇ ਹਨ। ਯੋਗਾ ਦੇ ਹਰ ਆਸਣ ਨਾਲ 'ਸਤਿਗੁਰੂ ਨਮੋ ਸ੍ਰੀ ਗੁਰ ਨਮੋ' ਦੀ ਟੇਪ ਚਲਦੀ ਹੈ। ਸਤਿਨਾਮ ਵਾਹਿਗੁਰੂ ਦੀ ਧੁਨ ਵਜਦੀ ਹੈ ਤੇ ਕਈ ਛੋਟੇ-ਛੋਟੇ ਸ਼ਬਦ ਵੀ ਗਾਇਨ ਹੁੰਦੇ ਰਹਿੰਦੇ ਹਨ Peace Prayer Day ਨੂੰ ਨਿਊ ਮੈਕਸੀਕੋ ਦੇ ਗਵਰਨਰ ਸ੍ਰੀ ਬਿਲ ਰਿਚਰਡਸਨ ਜੋ ਯੋਗੀ ਜੀ ਦੇ ਦੋਸਤ ਹਨ, ਰਾਸ਼ਟਰਪਤੀ ਕਲਿੰਟਨ ਸਮੇਂ ਬਿਜਲੀ ਮੰਤਰੀ ਸਨ, ਨੇ ਆ ਕੇ ਆਰੰਭ ਕੀਤਾ। ਸਤਿ ਸ੍ਰੀ ਅਕਾਲ ਕਹਿ ਕੇ ਉਹਨਾਂ ਯੋਗੀ ਭਜਨ ਅਤੇ ਸਿੱਖ ਧਰਮ ਦੀ ਉਸਤਤਿ ਕੀਤੀ। ਕੈਲੀਫੋਰਨੀਆ ਵਿਚ ਭਾਰਤ ਦੇ ਕੌਂਸਲ ਜਨਰਲ ਸ੍ਰੀ ਵਿਸਵਾਨਾਥਨ,World Bank ਦੇ ਸ੍ਰੀ ਅਲਫ੍ਰੈਡੋ ਯੂਨੀਸ, ਅਮਰੀਕਨ ਕਾਂਗਰਸ ਦੇ ਮੈਂਬਰ ਟਾਮ ਉਦਾਲ, ਅਮਰੀਕਾ ਵਸਦੀ ਮਾਂ ਜਯਾ ਸਤੀ ਭਗਵੱਤੀ ਨੇ ਭਾਸ਼ਨ ਦਿੱਤੇ। ਮੈਂ ਆਪਣੇ ਵਿਚਾਰਾਂ ਵਿਚ ਗੁਰੂ ਨਾਨਕ ਸਾਹਿਬ ਦੇ ਸ਼ਬਦ ਜੋ ਬਾਬਰ ਬਾਣੀ ਵਿਚ ਲਿਖੇ ਗਏ ਕਿ 'ਹਮਲਾਵਰ ਔਰਤਾਂ ਦੀ ਬੇਪਤੀ ਕਰਦਾ ਹੈ' ਅਤੇ ਲੋਕਾਂ ਤੀ ਕੀ ਜ਼ੁਲਮ ਹੁੰਦੇ ਹਨ, ਬਾਰੇ ਕਿਹਾ। ਅਮਨ ਸ਼ਾਂਤੀ ਲਈ ਸਿੱਖ ਧਰਮ ਦਾ ਸਦੀਵੀ ਸੰਦੇਸ਼ ਦਸਿਆ। 'ਸਰਬਤ ਦੇ ਭਲੇ ਤੇ ਸਰਬ ਸੁੱਖ ਹੋਵੇ' ਅੰਕਿਤ ਸ਼ਬਦ ਜੋ ਸਾਡੀ ਅਰਦਾਸ ਵਿਚ ਹਨ—ਉਹਨਾਂ ਤੇ ਰੋਸ਼ਨੀ ਪਾਈ। ਆਤੰਕਵਾਦ ਨੂੰ ਸ਼ਹਿ ਦੇਂਦੇ ਮੁਲਕਾਂ ਬਾਰੇ ਅਮਰੀਕਾ ਨੂੰ ਚੇਤਾਵਨੀ ਦਿੱਤੀ ਤੇ ਉਹਨਾਂ ਨੂੰ ਆਪਣੀ ਪਾਲਿਸੀ ਬਦਲਣ ਦੀ ਅਪੀਲ ਕੀਤੀ। ਹਰ ਸਾਲ ਇਸ Peace Prayer Day ਤੇ ਯੋਗੀ ਜੀ ਵੱਲੋਂ ਅਮਰੀਕਨਾਂ ਨੂੰ ੫੦੦੦ ਡਾਲਰ ਦੀ ਰਕਮ ਸਮੇਤ ਅਵਾਰਡ ਦਿੱਤੇ ਜਾਂਦੇ ਹਨ। ਇਸ ਸਾਲ ਇਹ ਅਵਾਰਡ ਨਿਊ ਮੈਕਸੀਕੋ ਦੀ ਸੈਨੇਟਰ ਮੈਰੀ ਜੇਨ ਗਰੇਸ਼ੀਆ ਨੂੰ ਦਿੱਤਾ ਗਿਆ ਜੋ ਸਿੱਖਾਂ ਦੀ ਬੜੀ ਮਦਦਗਾਰ ਹੈ ਅਤੇ ਦੂਜਾ ਅਵਾਰਡ ਕਾਨੂੰਨ ਵਿਭਾਗ ਦੇ ਅਫਸਰ ਸ੍ਰੀ ਜੋਜ਼ਫ ਜ਼ੋਗਬੀ, ਜਿਨ੍ਹਾਂ ਨੇ ਸਿੱਖਾਂ ਦੀ ਰੱਖਿਆ ਬਾਰੇ ਅਮਰੀਕਨ ਪਾਰਲੀਮੈਂਟ ਤੋਂ ਕਾਨੂੰਨ ਬਣਵਾਇਆ ਸੀ, ਨੂੰ ਦਿੱਤਾ ਗਿਆ। ਇਸ ਤੋਂ ਇਲਾਵਾ ਅਮਰੀਕਾ ਦੀਆਂ ਤਿੰਨ ਹੋਰ ਸੰਸਥਾਵਾਂ ਨੂੰ ਵੀ ਅਮਨ ਪ੍ਰਚਾਰ ਲਈ ਸਨਮਾਨਿਆ ਗਿਆ। ਸਮਾਗਮ ਬੜਾ ਪ੍ਰਭਾਵਸ਼ਾਲੀ ਅਤੇ ਸਿੱਖੀ ਨੂੰ ਫੈਲਾਉਣ ਵਾਲਾ ਇਕ ਨਵਾਂ ਰਸਤਾ ਬਣਿਆ।

ਮੈਨੂੰ ਇਸ ਵਾਰੀ ਇਹ ਜਾਣ ਕੇ ਖੁਸ਼ੀ ਹੋਈ ਕਿ ਦਖਣੀ ਅਮਰੀਕਾ ਦੇ ਦੇਸ਼ਾਂ ਵਿਚ ਖਾਸ ਕਰਕੇ ਅਰਜਨਟੀਨਾ, ਪੇਰਗੁਆ, ਬ੍ਰਾਜ਼ੀਲ ਵਿਚ ਯੋਗਾ ਦੇ ਨਾਲ ਸਿੱਖੀ ਫੈਲਾਉਣ ਦੇ ਸਮਾਗਮ ਬੜੇ ਜ਼ੋਰ-ਸ਼ੋਰ ਨਾਲ ਚਲ ਰਹੇ ਸਨ। ਯੋਗੀ ਜੀ ਦੇ ਵਿਦਿਆਰਥੀ ਸ. ਗੁਰਬਚਨ ਸਿੰਘ ਖਾਲਸਾ, ਜੋ ਅਲਬੁਕਰਕੀ ਰਹਿੰਦੇ ਹਨ, ਜਿਨ੍ਹਾਂ ਦਾ ਕੱਦ ੬ ਫੱਟ ੪ ਇੰਚ ਉੱਚਾ ਹੈ, ਇਸ ਕੰਮ ਲਈ ਆਪਣੀ ਵਹੁਟੀ ਬੀਬੀ ਗੁਰਬਚਨ ਕੌਰ ਨਾਲ ਇਨ੍ਹਾਂ ਦੇਸ਼ਾਂ ਵਿਚ ਗਏ। ਇਹ ਬੜੀ ਵੱਡੀ ਨਵੀਂ ਕਾਮਯਾਬੀ ਹੈ। ਉਹਨਾਂ ਮੁਲਕਾਂ ਦੀ ਬੋਲੀ ਸਪੈਨਿਸ਼ ਵਿਚ ਗੁਰਬਾਣੀ ਦੇ ਗੁਟਕੇ ਬਣ ਚੁੱਕੇ ਹਨ ਤੇ ਵੰਡੇ ਜਾ ਰਹੇ ਹਨ।

ਸਿੱਖੀ ਲਈ ਇਹ ਸੰਸਥਾ ਵਚਨਬੱਧ ਹੈ ਤੇ ਅਮਰੀਕਨਾਂ ਦੀ ਤੀਜੀ ਪੁਸ਼ਤ, ਮਾਪਿਆਂ ਨਾਲੋਂ ਵੀ ਵੱਧ ਸਿੱਖੀ ਦੇ ਰੰਗ ਵਿਚ ਚੰਗੀ ਜਾ ਰਹੀ ਹੈ। ਮੀਰੀ-ਪੀਰੀ ਅਕੈਡਮੀ, ਛੇਹਰਟਾ, ਅੰਮ੍ਰਿਤਸਰ ਤੋਂ ਪੜ੍ਹੇ ਵਿਦਿਆਰਥੀ ਹੁਣ ਵੱਡੀਆਂ ਫਰਮਾਂ ਵਿਚ ਕੰਮ ਕਰਕੇ ਸਿੱਖੀ ਪ੍ਰਭਾਵ ਪਾ ਰਹੇ ਹਨ। ਵਹਿਗੁਰੂ ਯੋਗੀ ਜੀ ਨੂੰ ਸੇਹਤ ਬਖਸ਼ੇ, ਓਹ ਗੁਰੂ ਦੇ ਸੰਦੇਸ਼ ਨੂੰ ਸੰਸਾਰ ਭਰ ਵਿਚ ਫੈਲਾ ਸਕਣ।

# ਮਿਸਟਰ ਸਮਾਧਾਨ !

—ਜਗਦੀਸ਼ ਸਿੰਘ

ਮਿਸਟਰ ਸਮਾਧਾਨ ਦਾ ਅੱਜ ਪਤਾ ਨਹੀਂ ਕਿਥੋਂ ਚੇਤਾ ਆ ਗਿਆ ਹੈ। ਬੜੀ ਔਖ ਹੁੰਦੀ ਹੈ ਕਿਸੇ ਬਾਰੇ ਲਿਖਣ ਲਗਿਆਂ ਅਤੇ ਉਸ ਤੋਂ ਵੀ ਵੱਡੀ ਔਖ ਹੁੰਦੀ ਹੈ ਉਸ ਲੇਖ ਨੂੰ ਆਰੰਭ ਕਰਨ ਲਗਿਆਂ। ਇਸੇ ਔਖ ਦੇ ਪੁੰਦਿਆਂ ਹੀ ਇਹ ਸਤਰਾਂ ਉਤਰ ਰਹੀਆਂ ਹਨ। ਭਾਰਤੀ ਫਿਲਮਾਂ ਵਿੱਚ ਜਿਵੇਂ ਹੀਰੋ ਦੇ ਵਾਸਤੇ ਸਭ ਸਾਧਨ ਕੁਦਰਤ ਪੈਦਾ ਕਰਦੀ ਹੈ। ਉਹਦੇ ਦੌੜਨ ਵਾਸਤੇ ਸਾਇਕਲ ਪਿਆ ਹੁੰਦਾ ਹੈ, ਮੋਟਰ ਸਾਈਕਲ ਕੇ ਕਾਰ ਵੀ–ਕਾਰ ਹੀ ਕਿਉਂ ਹਵਾਈ ਜਹਾਜ਼ ਤਕ ਵੀ। ਇਵੇਂ ਹੀ ਮੈਨੂੰ ਲਿਖਣ ਵਾਸਤੇ ਕਾਗਜ਼ ਵੀ ਮਿਲ ਗਿਆ ਹੈ। ਇਹ ਕਾਗਜ਼ ਵੀ ਉਹਨਾਂ ਦੁਰਲਭ ਵਸਤੂਆਂ ਵਿਚੋਂ ਹੈ ਜੋ ਮੈਨੂੰ ਠੀਕ ਸਮੇਂ ਤੇ ਨਹੀਂ ਮਿਲਦੀਆਂ। ਉਹ ਇਵੇਂ ਕਿ ਆਪਣੇ ਭੁਲੱਕੜ ਸੁਭਾਅ ਜਿਹੜਾ ਕਿ ਹੁਣ ਦਿਨੋਂ ਦਿਨ ਜ਼ਿਆਦਾ ਤੋਂ ਜ਼ਿਆਦਾ ਪ੍ਰਪੱਕ ਹੋਈ ਜਾਂਦਾ ਹੈ, ਮੈਂ ਅਕਸਰ ਚੀਜ਼ਾਂ ਗੁਆ ਬੈਠਦਾ ਹਾਂ। ਜਦੋਂ ਮੈਨੂੰ 'ਹੁਣੇ ਹੀ ਇਥੇ ਰਖੀ' ਵਸਤੂ ਦੀ ਲੋੜ ਪੈਂਦੀ ਹੈ, ਕੋਈ ਕਾਗਜ਼, ਕੋਈ ਤਸਵੀਰ ਤਾਂ ਲਭਦੀ ਨਹੀਂ। ਫੇਰ ਮੈਂ ਖੂੰਝੇ ਖੀਸੇ ਦਰਾਜ਼ ਅਲਮਾਰੀਆਂ ਫੋਲਦਾ ਹਾਂ ਉਹ ਚੀਜ਼ ਫੇਰ ਵੀ ਨਹੀਂ ਲਭਦੀ। ਪਰੇਸ਼ਾਨੀ ਤਾਂ ਬਹੁਤ ਹੁੰਦੀ ਹੈ ਪਰ ਇਕ ਸੰਤੁਸ਼ਟੀ ਹੋਰ ਹੋ ਜਾਂਦੀ ਹੈ ਉਹ ਕਿ ਲਭਣ ਵਾਲੀ ਚੀਜ਼ ਭਾਵੇਂ ਨਹੀਂ ਲਭਦੀ ਪਰ ਉਸ ਤੋਂ ਪਹਿਲਾਂ ਦੀ ਗਵਾਚੀ ਹੋਈ ਦੁਰਲੱਭ ਚੀਜ਼ ਲਭ ਪੈਂਦੀ ਹੈ। ਗਲ ਕਿਥੋਂ ਦੀ ਕਿਥੇ ਚਲੀ ਗਈ ਭਲਾ ਕਾਗਜ਼ ਵੀ ਕੋਈ ਅਜਿਹੀ ਚੀਜ਼ ਹੈ ਜਿਸਦਾ ਮਿਲਣਾ ਅਹਿਮ ਘਟਨਾ ਹੋਵੇ। ਸੱਚੀ ਗੱਲ ਤਾਂ ਇਹ ਹੀ ਹੈ ਕਿ ਮੇਰੇ ਵਾਸਤੇ ਇਹ ਘਟਨਾ ਵਰਗੀ ਗੱਲ ਹੀ ਹੈ। ਦਰਅਸਲ ਮੈਂ ਆਪ ਲਿਖਣ ਵਾਸਤੇ ਖਾਸ ਸਾਧਾਰਨ ਕਿਸਮ ਦੇ ਕਾਗਜ਼ ਦੇ ਪੈਡ ਬਨਾਉਣ ਵਾਸਤੇ ਬੜੇ ਦਿਨਾਂ ਤੋਂ ਸੋਚ ਰਿਹਾ ਹਾਂ। ਸੋਚਦਾ ਹਾਂ ਯਾਦ ਕਰਦਾ ਹਾਂ ਭੁਲ ਜਾਂਦਾ ਹਾਂ ਉਲਝ ਜਾਂਦਾ ਹਾਂ, ਸੁਲਝ ਜਾਂਦਾ ਹਾਂ ਪਰ ਇਹ ਕੰਮ ਨਹੀਂ ਕਰ ਸਕਦਾ। ਹੋਰ ਹੋਰ ਕੰਮ ਬਹੁਤ ਸਰਗਰਮੀ ਨਾਲ ਕਰਦਾ ਹਾਂ ਇਹ ਹੋਰ ਹੋਰ ਕੰਮ ਵੀ ਉਵੇਂ ਜਿਵੇਂ ਹੋਰ ਹੋਰ ਕਾਗਜ਼ ਲਭ ਪੈਂਦੇ ਹਨ 'ਤੇ ਜਿਵੇਂ ਹੋਰ ਹੋਰ ਜਿਹਾ ਚਿਹਰਾ, ਕਰੈਕਟਰ, ਵਿਅਕਤੀ ਚਿਤ੍ਰ ਮਿਸਟਰ ਸਮਾਧਾਨ ਦਾ ਲੱਭ ਪਿਆ ਹੈ ਤੇ ਕਾਗਜ਼ ਵੀ ਉਹ ਲਭਿਆ ਹੈ ਜਿਹੜਾ ਲਭ ਲਭ ਕੇ ਹਾਰ ਗਿਆ ਹਾਂ। ਇਕ ਖੂਬਸੂਰਤ ਡਾਇਰੀ ਜਿਹੜੀ ਵੇਲਾ ਵਿਹਾ ਚੁਕਣ ਕਰਕੇ ਹੁਣ ਆਮ ਵਰਤੋਂ ਦੇ ਕੰਮ ਵੀ ਆ ਸਕੇਗੀ। ਨਾਲ ਹੀ ਮੇਰੇ ਸਾਹਮਣੇ ਇਹ ਪੂਰੇ ਦਾ ਪੂਰਾ ਮਜ਼ਮੂਨ ਜਿਹਾ ਆ ਗਿਆ ਹੈ ਇਹਨਾਂ ਅਲੱਭ ਵਸਤੂਆਂ ਦੇ ਲੱਭਣ ਦਾ ਤੇ ਇਹ ਹੁਣੇ ਹੀ ਭੁੱਲ ਵੀ ਜਾਣਾ ਹੈ। ਯਾਦ ਆਈ ਗੱਲ ਲਿਖਣਾ ਹਾਰੀ ਸਾਰੀ ਦਾ ਕੰਮ ਨਹੀਂ, ਇਹ ਵੱਡੇ ਲੇਖਕਾਂ ਦਾ ਕੰਮ ਹੈ, ਪਰ ਮੈਂ ਤਾਂ ਹਾਰੀ ਸਾਰੀ ਹਾਂ। ਤੇ ਲਓ ਇਹ ਸਾਰੇ ਦਾ ਸਾਰਾ ਮਜ਼ਮੂਨ ਵਿਸਰ ਗਿਆ ਜੇ। ਮਜ਼ਮੂਨ ਜੋ ਸਾਹਿਤ ਵੀ ਹੋ ਸਕਦਾ ਸੀ, ਇਤਿਹਾਸ ਵੀ ਤੇ ਸਭ ਕੁਝ ਹੁੰਦਿਆਂ ਸੁੰਦਿਆਂ ਕੁਝ ਵੀ ਨਹੀਂ ਪਰ ਮੈਂ ਮਿਸਟਰ ਸਮਾਧਾਨ ਨੂੰ ਖਿਸਕਣ ਨਹੀਂ ਦੇਣਾ। ਇਸ ਯਤਨ ਵਿੱਚ ਹੀ ਹਾਂ ਉਂਝ ਇਹ ਕਿਹੜੀ ਫੜਨ ਵਾਲੀ ਗੱਲ ਹੈ। ਉਹ ਕਈਵਾਰ ਖਿਸਕਿਆ ਹੈ। ਲਿਖਣ ਤੋਂ ਹੀ ਨਹੀਂ, ਅਸਲ ਜ਼ਿੰਦਗੀ ਵਿਚ ਵੀ।

ਐਵੇਂ ਪਤਾ ਨਹੀਂ, ਕਿਵੇਂ ਮਨ ਵਿੱਚ ਉਹ ਸਮੇਂ ਆ ਗਏ ਜਦੋਂ ਅਸੀਂ ਡੁਬਦੇ ਤਾਂ ਰਹੇ ਪਰ ਮਰੇ ਨਹੀਂ ਮਰੇ ਭਾਵੇਂ ਨਾ ਪਰ ਜਿਉਂਦੇ ਵੀ ਨਹੀਂ ਸਾਂ। ਕਈ ਘਟਨਾਵਾਂ ਅਤੇ ਵਿਅਕਤੀਆਂ ਦੇ ਚਿਹਰੇ ਸਾਹਮਣੇ ਆ ਗਏ ਜੋ ਸਮੇਂ ਦੀ ਧੂੜ ਵਿੱਚ ਦਬ ਗਏ, ਇਹਦੇ ਵਿੱਚੋਂ ਮਿਸਟਰ ਸਮਾਧਾਨ "ਗੁਣੀ ਗਿਆਨੀਆਂ" ਵਾਂਗ ਪਰਗਟ ਹੋ ਗਿਆ ਹੈ।

ਗੁਣੀ ਗਿਆਨੀਆਂ ਦਾ ਜ਼ਿਕਰ ਵੀ ਪਰਸੰਗਵਸ ਆ ਗਿਆ ਹੈ। ਅਸੀਂ ਇਕ ਵੱਡਾ ਸਮਾਗਮ ਰਚਾਇਆ ਸੀ ਤੇ ਉਹਦੇ ਵਿੱਚ ਇਕ 'ਛੋਟਾ ਕਲਾਕਾਰ' ਸਾਡੇ ਪਿਛੇ ਪੈ ਗਿਆ ਟਾਈਮ ਲੈਣ ਵਾਸਤੇ। ਬਥੇਰਾ ਸਮਝਾਇਆ ਵਕਤ ਨਹੀਂ ਹੈ ਪਰ ਕਿਥੋਂ ਖਿਹੜਾ ਛੱਡੇ। ਅਖੀਰ ਤੇ ਅਸੀਂ ਧੋਬੀ ਪੱਟਕਾ ਮਾਰਨ ਦੀ ਕੋਸ਼ਿਸ਼ ਕਰਦਿਆਂ ਕਿਹਾ ਕਿ ਟਾਈਮ ਤਾਂ ਉਹਨਾਂ ਨੂੰ ਹੀ ਮਿਲਣਾ ਹੈ ਜਿਹਨਾਂ ਦਾ ਨਾਂਅ ਇਸ਼ਤਿਹਾਰ ਵਿਚ ਛਪਿਆ ਹੈ। ਉਹ ਕਹਿਣ ਲੱਗਾ ਜੀ ਸਾਡਾ ਨਾਂਅ ਹੈਗਾ ਏ। ਇਸ਼ਤਿਹਾਰ ਉਹਦੇ ਸਾਹਮਣੇ ਕੀਤਾ ਕਿ ਇਹਦੇ ਵਿਚ ਤੁਹਾਡਾ ਨਾਮ ਨਹੀਂ। ਉਹ ਕਹਿਣ ਲੱਗਾ ਸ੍ਰੀਮਾਨ ਜੀ ਚੰਗਾ ਤਰ੍ਹਾਂ ਵੇਖੋ ਸਾਡਾ ਨਾਮ ਹੈਗਾ ਏ। ਅਜੀਬ ਮੁਸ਼ਕਲ ਬਣੀ ਸਾਰੇ ਨਾ ਗਿਣਾ ਦਿੱਤੇ, ਅੰਮ੍ਰਿਤਸਰ ਵਾਲੇ, ਭੈਣੀ ਸਾਹਿਬ ਵਾਲੇ, ਦਿੱਲੀ ਵਾਲੇ, ਕਾਰ ਵਾਲੇ ਪਾਰ ਵਾਲੇ ਉਰਾਰ ਵਾਲੇ, ਵਿਚਕਾਰ ਵਾਲੇ, ਕੰਬਲੀ ਵਾਲੇ ਖੇਸੀ ਵਾਲੇ, ਕੁੜਤੀ ਵਾਲੇ, ਜੈਕਟ ਵਾਲੇ, ਰੇਡੀਓ ਵਾਲੇ, ਟੀ.ਵੀ. ਵਾਲੇ ਵਾਜੇ ਵਾਲੇ ਗਾਣੇ ਵਾਲੇ, ਦੁਗਾਣੇ ਵਾਲੇ, ਸਾਜ਼ ਵਾਲੇ, ਬੇਸਾਜ਼ ਵਾਲੇ, ਪਰ ਉਹਦਾ ਨਾਮ ਕਿਤੇ ਵੀ ਨਹੀਂ ਸੀ। ਉਹ ਕਹਿਣ ਲੱਗਾ ਚੰਗੀ ਤਰ੍ਹਾਂ ਪੜ੍ਹੋ ਪੂਰਾ ਪੜ੍ਹੋ, ਛੱਡੋ ਨਾ। ਅਸਾਂ ਕਿਹਾ ਭਾਈ ਤੂੰ ਪੜ੍ਹ ਕੇ ਸੁਣਾ ਦੇ। ਕਹਿਣ ਲੱਗਾ ਆਹ ਵੇਖੋ ਲਿਖਿਆ ਹੈ—

"...ਅਤੇ ਹੋਰ ਵੀ ਗੁਣੀ ਗਿਆਨੀ ਦਰਸ਼ਨ ਦੇਣਗੇ...ਅਸੀਂ ਉਹ ਹੀ ਗੁਣੀ ਗਿਆਨੀ ਹਾਂ ਜੀ....।"

ਹੁਣ ਅਸੀਂ ਮਿਸਟਰ ਸਮਾਧਾਨ ਨੂੰ 'ਇਗਨੋਰ' ਨਹੀਂ ਕਰ ਸਕਦੇ।

ਬੜੀਆਂ ਮੌਜਾਂ ਸਨ ਜਦੋਂ ਕੱਖ ਵੀ ਕੋਲ ਨਹੀਂ ਸੀ। ਪ੍ਰਿੰਟਿੰਗ ਵਾਲੀ ਮਸ਼ੀਨ ਬੜੇ ਚਿਰ ਤੋਂ ਖੜੀ ਸੀ। ਮਸ਼ੀਨ ਮੈਨ ਦੀ ਤਨਖਾਹ ਜੋਗਾ ਜੁਗਾੜ ਨਹੀਂ ਸੀ। ਉਂਝ ਵਰਿਆਮ ਦਾ ਇਤਿਹਾਸ ਦੱਸਦਾ ਹੈ ਕਿ ਇਹਦੇ ਵਧੀਆ ਪਰਚੇ, ਸਾਮਗਰੀ ਵਜੋਂ ਉਦੋਂ ਹੀ ਤਿਆਰ ਹੋਏ ਜਦੋਂ ਸਾਡੇ ਕੋਲ ਇਕ ਵੀ ਵਰਕਰ ਨਹੀਂ ਸੀ। ਮਜਬੂਰੀ ਸੀ ਕਿਤੇ ਜਾ ਆ ਨਹੀਂ ਸੀ ਸਕਦੇ। ਪੜ੍ਹਦੇ ਸਾਂ ਜਾਂ ਲਿਖਦੇ ਸਾਂ ਨਿੱਠ ਕੇ ਬੈਠਦੇ ਸਾਂ ਤੇ ਪਰਚੇ ਲਈ ਮੈਟਰ ਤਿਆਰ ਹੋ ਜਾਂਦਾ ਸੀ...ਇਸ ਵਿਹਲ ਦੇ ਰੁਝੇਵੇਂ ਵਿਚ ਹੀ ਸਮਾਂ ਬੀਤਦਾ ਸੀ।

...ਤੇ ਕਿਸੇ ਅਜਿਹੇ ਹੀ ਸਮੇਂ ਮਿਸਟਰ ਸਮਾਧਾਨ ਆ ਗਿਆ। ਕੁੜਤਾ ਪਜਾਮਾ ਸਫੇਦ ਖੱਦਰ ਜਿਹਾ ਸਤਿ ਸ੍ਰੀ ਅਕਾਲ ਵੀ ਬੁਲਾਈ। ਕਹਿਣ ਲੱਗਾ "ਮੈਂ ਇਕ ਤਜਵੀਜ਼ ਲੈ ਕੇ ਆਇਆ ਹਾਂ। ਮੈਂ ਤੁਹਾਨੂੰ ਚੰਗੀ ਤਰ੍ਹਾਂ ਜਾਣਦਾ ਹਾਂ, ਮੈਨੂੰ ਪਤਾ ਹੈ ਕਿ ਤੁਸਾਂ ਅੰਦਰ ਮਸ਼ੀਨ ਖੜ੍ਹੀ ਕੀਤੀ ਹੋਈ ਹੈ ਮੈਂ ਉਸ ਨੂੰ ਚਲਾ ਸਕਦਾ ਹਾਂ।" ਮੇਰੀ ਮਸ਼ੀਨ ਚਲਾਉਣ ਵਿਚ ਕੋਈ ਦਿਲਚਸਪੀ ਨਹੀਂ ਸੀ। ਜਦੋਂ ਮਸ਼ੀਨ ਚੱਲੀ ਤਾਂ ਇਸ ਦਾ ਖਰਚਾ ਸਦਾ ਹੀ ਆਮਦਨ ਨਾਲੋਂ ਵੱਧ ਹੋਣਾ ਹੈ। ਮੈਂ ਕੋਈ ਬੰਦਾ ਰਖਣਾ ਐਫਰੋਡ ਨਹੀਂ ਸਾਂ ਕਰ ਸਕਦਾ। ਇਸ ਦੇ ਕਈ ਕਾਰਨ ਸਨ। ਬੜੇ ਅਜੀਬ ਅਜੀਬ ਕਰੈਕਟਰ ਜ਼ਿੰਦਗੀ 'ਚ ਮਿਲੇ ਸਨ। ਇਕ ਕੰਪਾਜ਼ੀਟਰ ਸੀ ਉਹ ਨਾਲੋਂ ਨਾਲ ਟਾਈਪ ਦਾ ਸਿੱਕਾ ਬਾਜ਼ਾਰ ਵਿਚ ਵੇਚ ਆਉਂਦਾ ਸੀ ਜਦੋਂ ਸਾਨੂੰ ਪਤਾ ਲਗਾ ਤਾਂ ਉਹ ਅਗੋਂ ਉਲਟਾ ਆਕੜ ਖਲੋਤਾ।

ਇਕ ਹੋਰ ਕੰਪਾਜ਼ੀਟਰ ਆਇਆ ਉਹ ਸਾਧੂ ਸਿੰਘ ਹਮਦਰਦ ਤੇ ਸ਼ਾਦੀ ਸਿੰਘ ਤੋਂ ਥੱਲੇ ਗੱਲ ਹੀ ਨਾ ਕਰੇ। ਅਖੇ—

"ਜੇ ਮੇਰੇ ਬਾਰੇ ਪਤਾ ਕਰਨਾ ਜੇ ਤਾਂ ਹਮਦਰਦ ਨੂੰ ਪੁੱਛੋ ਜਾਂ ਸ਼ਾਦੀ ਸਿੰਘ ਨੂੰ"।

ਉਹ ਬੰਦਾ ਪਹੁੰਚਿਆ ਹੋਇਆ ਸੀ ਜੋ ਸਿੱਕੇ ਦੇ ਅੱ[illegible] ਨੂੰ ਹੱਥਾਂ ਦੀ ਬਜਾਏ ਗਲੀਂ ਬਾਤੀਂ ਹੀ [illegible]ਾ। ਤ ਫੇਰ [illegible] ਪਿਆ—ਭਾਈ ਅਸੀਂ ਉਸ ਜੋੜ ਦੇ ਬੰਦੇ ਨਹੀਂ ਜਿਨਾਂ ਦਾ ਤੂੰ ਨਾ ਲੈਂਦਾ ਹੈਂ। ਤੂੰ ਸ਼ਾਹੀ ਕੰਪਾਜ਼ੀਟਰ ਹੈਂ ਇਥੇ ਕੀ ਕਰੇਂਗਾ।

ਸਾਡੇ ਜਮੂਦ ਨੂੰ ਤੋੜਣ ਲਈ ਮਿਸਟਰ ਸਮਾਧਾਨ ਦੀਆਂ ਦਲੀਲਾਂ ਹਾਜ਼ਰ ਸਨ। ਸਾਨੂੰ ਪ੍ਰੇਰਦਿਆਂ ਕਹਿਣ ਲੱਗਾ ਗੱਲ ਤੁਹਾਡੀ ਠੀਕ ਹੈ ਪਰ ਹਰ ਸਮੱਸਿਆ ਦਾ ਸਮਾਧਾਨ ਹੁੰਦਾ ਹੈ। ਕੰਮ ਮੈਂ ਲਿਆਵਾਂਗਾ। ਕਾਗਜ਼ ਵਾਸਤੇ ਪੈਸੇ ਅਡਵਾਂਸ ਲਏ ਜਾਣਗੇ। ਮਸ਼ੀਨ ਮੈਨ ਪਾਰਟ ਟਾਈਪ ਰੱਖਿਆ ਜਾਵੇਗਾ। ਕੰਪੋਜ਼ਿੰਗ ਵਾਲਾ ਬੰਦਾ ਵੀ ਪਾਰਟ ਟਾਈਮ ਹੀ ਹੋਵੇਗਾ। ਹੋਰ ਖਰਚੇ ਕਰਕੇ ਜੋ ਬਚੇਗਾ ਅੱਧੋ ਅੱਧ। ਤੁਸੀਂ ਵੀ ਖੁਸ਼ ਮੈਂ ਵੀ ਰਾਜ਼ੀ। ਸਮੱਸਿਆ ਆਈ ਤਾਂ ਸਮਾਧਾਨ ਹੋ ਜਾਵੇਗਾ।

ਤੇ ਸਚਮੁੱਚ ਹੀ ਉਹ ਬਾਜ਼ਾਰ ਗਿਆ ਤੇ ਕਾਗਜ਼ਾਂ ਦੇ ਦਸਤੇ ਲੈ ਆਇਆ। ਇਹ ਐਡਵਾਂਸ ਦੇ ਪੈਸਿਆਂ ਵਿਚੋਂ ਸਨ। ਮੈਂ ਕਿਹਾ ਹੁਣ ਕੰਪੋਜ਼ਿੰਗ ਕੌਣ ਕਰੇਗਾ ? ਕਹਿਣ ਲੱਗਾ ਇਹਦਾ ਵੀ ਸਮਾਧਾਨ ਹੋ ਜਾਏਗਾ। ਫੇਰ ਉਹ ਇਕ ਬੰਦਾ ਕੰਪੋਜ਼ ਕਰਣ ਵਾਲਾ ਲੈ ਆਇਆ। ਇਕ ਮਸ਼ੀਨ ਮੈਨ ਵੀ ਘੰਟਿਆਂ ਦੇ ਹਿਸਾਬ ਕੰਮ ਕਰਨ ਵਾਲਾ ਤੇ ਕੰਮ ਕਰਵਾ ਕੇ ਉਹ ਕਾਗਜ ਬਾਈਂਡਰ ਕੋਲ ਵੀ ਲੈ ਗਿਆ। ਉਹ ਕਹੇ ਜੀ ਮੇਰੇ ਬੱਚੇ ਕਮਾਈ ਕਰਦੇ ਨੇ। ਮੈਨੂੰ ਤਾਂ ਆਪਣੇ ਸਿਗਰਟ ਚਾਹ ਵਾਸਤੇ ਹੀ ਪੈਸੇ ਚਾਹੀਦੇ ਹਨ। ਹੋਣ ਤਦ ਵੀ ਠੀਕ ਨਹੀਂ ਤਾਂ ਵੀ।

ਲਓ ਜੀ ਗੱਲ (ਜੇ ਇਹ ਗੱਲ ਹੈ ਤਾਂ) ਏਨੀ ਹੀ ਸੀ। ਇਸ ਨੂੰ ਵਿਸਥਾਰ ਕੇ ਗੱਲ ਚੰਗੀ ਤਰ੍ਹਾਂ ਬਨਾਉਣ ਵਾਸਤੇ ਕਈ ਮਹੀਨੇ ਲੰਘ ਗਏ ਨੇ। ਓਵੇਂ ਹੀ ਜਿਵੇਂ ਮਿਸਟਰ ਸਮਾਧਾਨ ਦੀ ਸਕੀਮ ਚਾਲੂ ਕਰਨ 'ਚ ਲਗ ਗਏ ਸਨ। ਲਮਕਾਇਆ ਇਵੇਂ ਹੀ ਜਾਣਾ ਸੀ ਜੇ ਮੈਂ ਕਾਗਜ਼ ਦੇ ਭਾਅ ਬਾਈਂਡਰ ਦੇ ਰੇਟ, ਮਿਲੇ ਪੈਸਿਆਂ ਦਾ ਹਿਸਾਬ ਕਿਤਾਬ ਲਿਖਦਾ। ਜੇ ਮੈਂ ਇਹ ਕਰ ਦਿੰਦਾ ਤਾਂ ਇਕ ਵਧੀਆ ਗਲਪਕਾਰ ਬਣ ਸਕਦਾ ਸਾਂ। ਹੋ ਸਕਦਾ ਇਹ ਵਧੀਆ ਕਹਾਣੀ ਵੀ ਬਣ ਜਾਂਦੀ ਪਰ ਏਨਾ ਸਬਰ ਕੌਣ ਕਰੇ। ਏਸੇ ਸਬਰ ਦੀ ਘਾਟ ਕਰਕੇ ਤਾਂ ਲੇਖਕ ਬਨਣੋਂ ਰਹਿ ਗਏ ਹਾਂ।

ਸ੍ਰੀਮਾਨ ਸਮਾਧਾਨ ਦੀ ਸਲਾਹ ਮੰਨਦਿਆਂ ਮੰਨਦਿਆਂ ਸਾਨੂੰ ਕੰਪੋਜ਼ੀਟਰ ਵੀ ਨਵਾਂ ਪੱਕਾ ਰੱਖਣਾ ਪਿਆ ਅਤੇ ਮਸ਼ੀਨ ਮੈਨ ਦੀ ਵਧੀਆ ਤਨਖਾਹ ਵਾਲਾ।

ਅਸੀਂ ਜਿਸ ਖਲਜਗਣ ਵਿਚੋਂ ਨਿਕਲੇ ਸਾਂ। ਉਸ ਵਿਚ ਮੁੜ ਫਸ ਗਏ। ਜਦੋਂ ਹਿਸਾਬ ਕਿਤਾਬ ਕਰਕੇ ਮਿਸਟਰ ਸਮਾਧਾਨ ਨੇ ਵੇਖਿਆ ਕਿ ਪੱਲੇ ਤਾਂ ਸਿਗਰਟ ਵੀ ਨਹੀਂ ਪੈਂਦੀ ਤਾਂ ਉਹ ਧੰਨਵਾਦ ਸਹਿਤ ਲਾਂਭੇ ਹੋ ਗਏ ਤੇ ਅਸੀਂ ਮੁੜ ਚੁਰਾਸੀ ਦੇ ਗੇੜ ਜਾਂ ਨੜਿਨਵੇਂ ਦੇ ਚੱਕਰ ਵਿਚ ਪੈ ਗਏ।

ਬੜੇ ਦਿਨਾਂ ਬਾਦ ਮਿਸਟਰ ਸਮਾਧਾਨ ਮੁੜ ਮਿਲਿਆ ਤਾਂ ਕਹਿਣ ਲੱਗਾ ਅਸੀਂ ਵੀ ਤੁਹਾਡੇ ਵਾਲਾ ਕੰਮ ਫੜ ਲਿਆ ਹੈ। ਮੈਂ ਪੁਛਿਆ ਕੀਹ ? ਕਹਿਣ ਲੱਗਾ "ਕਵਿਤਾ ਲਿਖਦਾ ਹਾਂ" ਅਤੇ ਉਹਨੇ ਕਾਗਜ਼ ਕੱਢ ਕੇ ਵਿਖਾ ਵੀ ਦਿੱਤਾ। ਕਵਿਤਾ ਦਾ ਵਾਰ ਵੀ ਕੀਤਾ। ਮੈਂ ਕਿਵੇਂ ਬਚ ਸਕਦਾ ਸਾਂ। ਇਸ ਦਾ ਕੋਈ ਸਮਾਧਾਨ ਨਹੀਂ ਸੀ। ਹੋਰ ਕੁਝ ਨਾ ਸਹੀ ਸਾਡੀ ਪ੍ਰੈਸ ਦੇ ਅੰਦਰੋਂ ਮਸ਼ੀਨ ਚੱਲਣ ਦੀ ਆਵਾਜ਼ ਤਾਂ ਆਉਣ ਲਗ ਪਈ ਭਾਵੇਂ ਰੁਕ ਰੁਕ ਕੇ ਹੀ ਸਹੀ।

ਸਾਡਾ ਪਰਚਾ ਭਾਵੇਂ ਪੈਰਾਂ ਭਾਰ ਹੋਵੇ ਜਾਂ ਸਿਰ ਭਾਰ। ਪਰਚੇ ਵਾਲੇ ਕੋਲੋਂ ਅਪਨੀ ਪ੍ਰੈਸ ਤੇ ਚਲਦੀ ਮਸ਼ੀਨ ਹੋਣੀ ਕੁਝ ਕੁ ਵਕਾਰ ਬਹਾਲ ਕਰਦੇ ਹੀ ਸਨ। ਕੁਝ ਕੁ ਭੜ ਤਾਂ ਬਣ ਹੀ ਗਿਆ। ਵਰਿਆਮ ਦੀ ਹਯਾਤੀ ਵਿਚ ਅਜਿਹਾ ਭੜ ਵੀ ਸਹਾਈ ਹੁੰਦਾ ਰਿਹਾ ਹੈ। ਸ੍ਰੀਮਾਨ ਸਮਾਧਾਨ ਦੀ ਇਹ ਕੋਈ ਘਟ ਦੇਣ ਤਾਂ ਨਹੀਂ।

# ਮਾਸਟਰ ਅਮਰੀਕ ਸਿੰਘ—ਮਹਾਂ ਕਵੀ ਦੇ ਰੂਪ ਵਿੱਚ

*—ਸੁਵਰਨ ਸਿੰਘ 'ਵਿਰਕ'*

ਮਾਸਟਰ ਅਮਰੀਕ ਸਿੰਘ ਜੀ ਦੇ ਜੀਵਨ ਦੀ ਹੀਰਕ ਜਯੰਤੀ ਮਨਾਉਣ ਵਿੱਚ ੪-੫ ਮਹੀਨੇ ਹੀ ਬਾਕੀ ਹਨ। ਪੱਛਮੀ ਪੰਜਾਬ ਦੇ ਜ਼ਿਲ੍ਹਾ ਗੁਜਰਾਂਵਾਲਾ ਦੇ ਲਾਲੇਪੁਰ ਪਿੰਡ ਵਿਖੇ ਸ੍ਰ. ਕਰਤਾਰ ਸਿੰਘ ਹੰਜਰਾ ਦੇ ਕਿਰਤੀ ਕਿਸਾਨ ਪਰਿਵਾਰ ਵਿਚ ਉਹਨਾਂ ਦਾ ਜਨਮ ਹੋਇਆ। ਮਾਤਾ ਲਾਭ ਕੌਰ ਪ੍ਰਸਿੱਧ ਨਾਮਧਾਰੀ ਲੇਖਕ ਸੰਤ ਤਰਨ ਸਿੰਘ ਵਹਿਮੀ ਦੀ ਸਕੀ ਭੈਣ ਸੀ। ਇਉਂ ਲੇਖਣੀ ਤੇ ਖਾਸ ਕਰ ਕਵਿਤਾ ਨਾਲ ਸਨੇਹ ਉਹਨਾਂ ਨੂੰ ਆਪਣੇ ਮਾਮਾ ਜੀ ਤੋਂ ਵਿਰਸੇ ਵਿਚ ਮਿਲਿਆ। ਜਿੱਥਿ ਵਹਿਮੀ ਜੀ ਗੁਰੂ ਕੇ ਸਿਖਾਂ ਦੀਆਂ ਸਾਖੀਆਂ ਦੀ ਖੋਜ ਖਬਰ ਲੈਂਦੇ ਕਈ ਵਾਰ ਮਸਤਾਨੀ ਬਿਰਤੀ ਧਾਰਨ ਕਰ ਲੈਂਦੇ ਸਨ। ਉਥੇ ਭਾਵੇਂ ਉਹ ਪ੍ਰਸਿਧ ਨਾਮਧਾਰੀ ਸੰਤ ਈਸ਼ਰ ਸਿੰਘ ਦੇ ਪੁੱਤਰ ਸਨ ਪਰ ਪਿਤਾ ਜੀ ਵਿਹਾਰ ਕਾਰ ਅਤੇ ਪੁਰਸ਼ਾਰਥ ਵਿਚ ਰੁੱਝਿਆਂ ਰਹਿ ਕੇ ਪ੍ਰਮਾਰਥੀ ਮਾਰਗ ਦੇ ਬਚਨ ਬਿਲਾਸ ਸੁਣਦੇ ਕਰਦੇ ਸਨ। ਇਸ ਲਈ ਮਸਤਾਨੇ ਹੁੰਦਿਆਂ ਵੀ ਦਾਨੇ ਜਾਪਣ ਵਾਲੇ ਅਮਰੀਕ ਸਿੰਘ ਹੋਰਾਂ ਦੀ ਕਾਵੀ ਰਚਨਾ ਸੂਫੀ ਸ਼ਾਇਰੀ ਦੇ ਲਾਗੇ ਚਾਗੇ ਅਪੜਨ ਦੇ ਆਹਰ ਵਿੱਚ ਮਿਲਦੀ ਹੈ। ਵੰਡ ਤੋਂ ਬਾਅਦ ਉਹ ਉਦੋਂ ਦੇ ਹਿਸਾਰ ਜਿਲ੍ਹਾਂ ਦੀ ਸਿਰਸਾ ਤਹਿਸੀਲ ਦੇ ਪਿੰਡ ਅੰਮ੍ਰਿਤਸਰ ਕਲਾਂ ਵਿੱਚ ਪਰਿਵਾਰ ਸਮੇਤ ਅਬਾਦ ਹੋ ਗਏ, ਜੋ ਨਵੇਂ ਵਸਾਏ ਨਾਮਧਾਰੀ ਇਲਾਕੇ ਦੇ ਕੇਂਦਰੀ ਪਿੰਡ ਸ੍ਰੀ ਜੀਵਨ ਨਗਰ ਦਾ ਗੁਆਂਢੀ ਪਿੰਡ ਹੈ। ਉਹਨਾਂ ਮੈਟਰਿਕ ਕਰਨ ਤੋਂ ਬਾਅਦ ਗਿਆਨੀ ਤਕ ਵਿੱਦਿਆ ਹਾਸਲ ਕੀਤੀ ਅਤੇ ਸ੍ਰੀ ਗੁਰੂ ਹਰੀ ਸਿੰਘ ਮਹਾਂ ਵਿਦਿਆਲਾ ਸ੍ਰੀ ਜੀਵਨ ਨਗਰ ਵਿਖੇ, ਇੱਕੀ ਵਰ੍ਹੇ ਅਧਿਆਪਨ ਅਤੇ ਦਸ ਵਰ੍ਹੇ, ਇਸ ਕਾਲਜ ਅਤੇ ਸਕੂਲ ਨੂੰ ਚਲਾਉਣ ਵਾਲੀ, ਸ੍ਰੀ ਗੁਰੂ ਹਰੀ ਸਿੰਘ ਵਿਦਿਅਕ ਸੁਸਾਇਟੀ ਦੀ ਸਫਲ ਮੈਨੇਜਰੀ ਕਰਨ ਉਪਰੰਤ ਹੁਣ ਉਹ "ਅਨੁਪਮ ਪਬਲਿਕ ਸਕੂਲ ਐਲਨਾਬਾਦ" ਦੀ ਸਰਪ੍ਰਸਤੀ ਕਰ ਰਹੇ ਹਨ। ਇਉਂ ਉਹਨਾਂ ਦਾ ਸਾਰਾ ਜੀਵਨ ਕਿਸੇ ਨਾਂ ਕਿਸੇ ਰੂਪ ਵਿੱਚ ਪਠਨ ਪਾਠਨ ਨਾਲ ਹੀ ਜੁੜਿਆ ਰਿਹਾ ਹੈ। ਅੱਜ ਕਲ੍ਹ ਉਹ ਇਲਾਕੇ ਦੇ ਮੁੱਖ ਨਗਰ ਐਲਨਾਬਾਦ ਦੇ ਬਾਹਰ ਇਕ ਸੂਏ ਦੇ ਕਿਨਾਰੇ ਤੇ, ਰਮਣੀਕ ਸਥਾਨ ਵਿੱਚ "ਨਵਾਂ ਲਾਲੇ ਪੁਰ" ਬਸਤੀ ਦਾ ਨਾਂ ਰੱਖ ਕੇ ਰਹਿ ਰਹੇ ਹਨ।

ਕਿਸਾਨ ਪਰਿਵਾਰ ਨਾਲ ਸੰਬੰਧਿਤ ਹੁੰਦਿਆਂ ਅਧਿਆਪਨ ਦੇ ਕੰਮ ਤੋਂ ਵਿਹਲ ਸਮੇਂ ਉਹ ਕਿਸਾਨੀ, ਡਰਾਇਵਰੀ ਆਦਿ ਕੰਮ ਵੀ ਕਰਦੇ ਰਹੇ ਹਨ। ਇਸ ਲਈ ਜ਼ਿੰਦਗੀ ਆਪਣੇ ਵਿਵਿਧ ਰੰਗਾਂ ਵਿਚ ਉਹਨਾਂ ਦੀ ਸ਼ਾਇਰੀ ਵਿੱਚ ਉਘੜਦੀ ਹੈ। ਕੋਈ ੪੦ ਵਰ੍ਹੇ ਪਹਿਲਾਂ ਛਪੇ "ਪੰਖੜੀਆਂ" ਕਾਵਿ ਸੰਗ੍ਰਹਿ ਵਿੱਚ ਸ਼ਾਮਲ ਹੋਣ ਬਾਦ ਉਹ "ਗਮ ਦੀ ਮਹਿਕ" ਅਤੇ "ਦਰਦ ਦਾ ਅਹਿਸਾਸ" ਦੋ ਗ਼ਜ਼ਲ ਸੰਗ੍ਰਹਿ, ਇਕ ਵਿਅੰਗ ਕਾਵਿ "ਮਿੱਠੀਆਂ ਮਿਰਚਾਂ", ਇਕ ਗੀਤ ਸੰਗ੍ਰਹਿ 'ਸੱਚੀ ਤੇਰੀ ਸਿਫਤ", "ਸ਼ੇਅਰਾਂ ਦਾ ਸ਼ੀਰਜ਼ਾ" ਅਤੇ ਹਿੰਦੀ ਵਿੱਚ "ਦੋਹਾਵਲੀ" ਤੋਂ ਇਲਾਵਾ ਇਕ ਮਿਨੀ ਗੀਤ ਸੰਗ੍ਰਹਿ ਹੁਣ ਤਕ ਪ੍ਰਕਾਸ਼ਿਤ ਕਰਵਾ ਚੁੱਕੇ ਹਨ।

ਪ੍ਰੰਤੂ ਸਾਡੀ ਚਰਚਾ ਦਾ ਵਿਸ਼ਾ ਹੈ ਉਹਨਾਂ ਦੁਆਰਾ ੨੦੦੧ ਈ. ਵਿੱਚ ਛਪਵਾਇਆ ਗਿਆ ਮਹਾਂ ਕਾਵਿ "ਜਿਨ ਮਾਰਗ ਦੀਆ ਬਤਾਇ" ਹੈ। ਇਹ ਮਹਾਂ ਕਾਵਿ ਸੰਤ ਇੰਦਰ ਸਿੰਘ ਜੀ ਚੱਕਰਵਰਤੀ ਦੁਆਰਾ ਸ੍ਰੀ ਗੁਰੂ ਬਾਲਕ ਸਿੰਘ ਜੀ ਦੇ ਜਨਮ ਸਾਖੀ ਪਰੰਪਰਾ ਵਿੱਚ ਲਿਖੇ ਵਾਰਤਕ ਗ੍ਰੰਥ "ਨਾਮਧਾਰੀ ਇਤਿਹਾਸ ਹਿੱਸਾ ਪਹਿਲਾ" ਤੇ ਆਧਾਰਿਤ ਹੈ। ਚੱਕਰਵਰਤੀ ਜੀ ਨੇ ਗੁਰੂ ਜੀ ਦੇ ਨਿਵਾਸ ਅਸਥਾਨ ਹਜਰੋ ਸਾਹਿਬ (ਜਿਲ੍ਹਾ ਅਟਕ, ਪੱਛਮੀ ਪੰਜਾਬ) ਪਹੁੰਚ ਕੇ ਉੱਥੋਂ ਦੀ ਨਾਮਧਾਰੀ ਸੰਗਤ ਤੋਂ ਸੁਣ ਕੇ ਇਹ ਸਾਖੀਆਂ ਤੇ ਪਰਸੰਗ ਨੋਟ ਕੀਤੇ ਸਨ। ਇਤਿਹਾਸਕ ਤੌਰ ਤੇ ਇਸ ਮਸਾਲੇ ਦੀ ਭਰੋਸੇਯੋਗਤਾ ਬਾਰੇ ਕਿੰਤੂ ਪ੍ਰੰਤੂ ਨੂੰ ਦਰਕਿਨਾਰ ਕਰਦਿਆਂ, ਕਿਸੇ ਵਿਅਕਤੀ ਵਿਸ਼ੇਸ਼ ਅਤੇ ਉਸ ਦੀ ਸੰਸਥਾ ਨਾਲ ਜੁੜੇ ਲੋਕਾਂ ਦੀਆਂ ਮਨੋਬਿਰਤੀਆਂ ਨੂੰ ਸਮਝਣ ਲਈ, ਉਹਨਾਂ ਦੇ ਸਮੂਹਿਕ ਜਜ਼ਬਿਆਂ, ਆਸ਼ਾਵਾਂ ਤੇ ਉਮੰਗਾਂ ਦੀ ਨਿਸ਼ਾਨ ਦੇਹੀ ਕਰਨ ਲਈ ਇਹ ਸਾਖੀ ਸਾਹਿਤ ਵੀ ਇਤਿਹਾਸ ਦੇ ਮੁੱਢਲੇ ਸੋਮਿਆਂ ਵਿੱਚ ਗਿਣਿਆ ਜਾਂਦਾ ਹੈ।

ਮਾ. ਅਮਰੀਕ ਸਿੰਘ ਜਹੇ ਸੰਵੇਦਨਸ਼ੀਲ ਕਵੀ ਇਹਨ ਬਚਨਾਂ ਨੂੰ ਜਦੋਂ ਆਪਣੀ ਕਵਿਤਾ ਦਾ ਜਾਮਾ ਪੁਆਉਂ ਹਨ ਤਾਂ ਉਹਨਾਂ ਦਾ ਰੂਪ ਹੋਰ ਵੀ ਨਿੱਖਰ ਆਉਂਦਾ ਹੈ। ਸ੍ਰੀ ਗੁ ਬਾਲਕ ਸਿੰਘ ਜੀ ਨਾਮਧਾਰੀ ਇਤਿਹਾਸ ਦੀ ਮਹੱਤਵਪੂਰ ਕੜੀ ਹਨ, ਕਿਉਂ ਜੁ ਉਹ ਨਾਮਧਾਰੀ ਸਿੱਖਾਂ ਦੇ ਅਕੀ ਅਨੁਸਾਰ, ਗੁਰੂ ਨਾਨਕ ਦੀ ਦਸਵੀ ਜੋਤ ਸ੍ਰੀ ਗੁਰੂ ਗੋਬਿੰ ਸਿੰਘ ਜੀ ਵਾਲੀ ਸਿੱਖੀ ਨੂੰ ਫਿਰ ਪੰਜਾਬ ਦੇਸ ਵਿਚ ਸਤਿਗੁ ਰਾਮ ਸਿੰਘ ਜੀ ਦੁਆਰਾ ਪਰਫੁੱਲਤ ਹੁੰਦੀ ਵਿਖਾਉਣ ਸਮੇ ਇਸ ਵਿੱਚ ਗੁਰੂ ਬਾਲਕ ਸਿੰਘ ਦੁਆਰਾ ਗੁਰਤਾ ਨੂੰ ਅਮਾਨ

ਰੂਪ ਵਿੱਚ ਸਾਂਭਣ ਦਾ ਇਜ਼ਹਾਰ ਕਰਦੇ ਹਨ। ਉਹ ਆਪਣੇ ਭਰੋਸੇ ਦੀ ਪੁਸ਼ਟੀ ਲਈ ਗਿਆਨੀ ਗਿਆਨ ਸਿੰਘ ਜੀ ਰਚਿਤ ਪੰਥ ਪ੍ਰਕਾਸ਼ ਦੀ ਗਵਾਹੀ ਪੁਆਉਂਦੇ ਹਨ :

ਬਾਲਕ ਮ੍ਰਿਗੇਸ ਤੇ ਵਿਸੇਸ ਉਪਦੇਸ ਨਾਮ,
ਯਦੀ ਨਰ ਨਾਰੀ ਲੈ ਅਪਾਰੀ ਭਵ ਤੈ ਤਰੇ।
. . . . . . . . . . . . . . . . . . . . . . . . . .
ਐਪੈ ਗੁਰ ਦਸਮ ਦਰਸ ਦੈ ਜੋ ਕਹਯੋ ਤਾਂਹਿ,
ਮੇਰੋ ਅਵਤਾਰ ਅੰਸ ਰਾਮ ਸਿੰਘ ਹ੍ਵੈ ਭਰੇ।''

ਗੁਰੂ ਬਾਲਕ ਸਿੰਘ ਜੀ ਦੀ ਉਚੀ ਬਿਰਤੀ ਬਾਰੇ, ਗਿਆਨੀ ਜੀ ਦਾ ਹੇਠਲਾ ਕਬਿੱਤ ਵਰਨਣਯੋਗ ਹੈ, ਜਿਸ ਵਿੱਚ ਉਹ ਇਕ ਮੌਲਿਕ ਤਸ਼ਬੀਹ ਵਰਤਦੇ ਹਨ ਕਿ ਜਿਵੇਂ ਘੜੇ ਵਿੱਚ ਜਗਦੇ ਦੀਵੇ ਦਾ ਪ੍ਰਕਾਸ਼ ਬਾਹਰ ਨਹੀਂ ਜਾਂਦਾ, ਗੁਰੂ ਬਾਲਕ ਸਿੰਘ ਜੀ ਨੇ ਆਪਣੀ ਅਜ਼ਮਤ ਨੂੰ ਇਸ ਤਰ੍ਹਾਂ ਕੱਜ ਕੇ ਰੱਖਿਆ ਕਿ ਇਹ ਸਤਿਗੁਰੂ ਰਾਮ ਸਿੰਘ ਦੁਆਰਾ ਹੀ ਪ੍ਰਗਟ ਹੋਵੇ :

ਨਾਮ ਸਿੰਘ ਬਾਲਕ ਪੈ ਪਾਲਕ ਪਿਗੰਬਰੋਂ ਕੇ,
ਅੰਬਰੋਂ ਕੇ ਮਾਲਕ ਅਡੰਬਰੋਂ ਕੇ ਤਯਾਗੀ ਹੈਂ।
ਤਾਲਕ ਰਖੇ ਹੈਂ ਏਕ ਖਾਲਕ ਸੈਂ ਸਾਲਕ ਸੋ,
ਗਾਲਕ ਬਿਕਾਰਨ ਕੇ ਚਾਲਕ ਵਿਰਾਗੀ ਹੈਂ।
ਗੋਇ ਰਾਖੀ ਘਟ ਦੀਪ ਜਿਮ ਨਿਜ ਅਜਮਤ,
ਸਜਮਤ ਭਗਤਿ ਵਿਰਕਤਿ ਅਦਾਗੀ ਹੈਂ।
ਕੀਰਤਨ ਕਥਾ ਸਤਸੰਗ, ਜਥਾ ਜੋਗ ਤਥਾ,
ਰਾਖਤ ਥਾ, ਭਾਖਤ ਥਾ ਭਜਨ ਸਜਾਗੀ ਹੈਂ।

ਇਸ ਤਰ੍ਹਾਂ ਦੀ ਨਿਰਮਾਣ ਅਤੇ ਕਲਿਆਣਕਾਰੀ ਸ਼ਖਸੀਅਤ ਨੂੰ ਜੋ ਆਪਣੇ ਵੇਲੇ ਦੀਆਂ ਬਸਤੀਵਾਦ ਦੀਆਂ ਪਸਾਰਵਾਦੀ ਨੀਤੀਆਂ ਦਾ ਵਿਰੋਧ ਕਰਕੇ ਇਤਿਹਾਸਕ ਸ਼ਕਤੀਆਂ ਦਾ ਸਾਥ ਦੇਵੇ, ਮਹਾਂ ਕਾਵਿ ਦਾ ਨਾਇਕ ਚੁਣਨਾ, ਇਸ ਦੇ ਵਿਸ਼ੇ ਨਾਲ ਪੂਰਾ ਨਿਆਂ ਹੈ। ਜਿਹੜੀਆਂ ਆਪਣੇ ਕਾਲਖੰਡ ਵਿੱਚ ਆਪਣੇ ਭੂਖੰਡ ਦੇ ਸਧਾਰਨ ਜਨ ਨੂੰ ਹਰਕਤ ਵਿੱਚ ਲਿਆਉਣ ਉਹ ਮਹਾਨ ਹਸਤੀਆਂ ਹੀ ਇਤਿਹਾਸ ਦੇ ਪੰਨਿਆਂ ਦਾ ਸ਼ਿੰਗਾਰ ਬਣਦੀਆਂ ਹਨ।

ਮਹਾਂਕਾਵਿ ਦੇ ਆਰੰਭ ਵਿੱਚ ਆਮ ਤੌਰ ਤੇ ਮਹਾਂਕਵੀ ਆਪਣੀ ਵਿਦਵਤਾ ਦੇ ਜੌਹਰ ਵਿਖਾਉਂਦਿਆ ਮੰਗਲਾ ਚਰਣ ਦੇ ਤੌਰ ਤੇ ਕਿੰਨੇ ਵੀ ਸਫੇ ਭਰ ਦਿੰਦੇ ਹਨ। ਮਾਸਟਰ ਅਮਰੀਕ ਸਿੰਘ ਜੀ ਇਸ ਮਾਮਲੇ ਵਿੱਚ ਬੜੇ ਸਿੱਧੇ ਸਾਧੇ ਰਹੇ ਹਨ। ਉਹ ਗੁਰੂ ਬਾਲਕ ਸਿੰਘ ਜੀ ਦੇ ਪ੍ਰਗਟ ਹੋਣ ਨੂੰ ਹੀ ਮੰਗਲਾਚਰਣ ਮਿਥ ਕੇ ਤੁਰ ਪਏ ਹਨ।

ਅਟਕ ਜ਼ਿਲ੍ਹਾ ਪੰਜਾਬ ਦਾ ਜਿਸ ਨੂੰ ਪੋਠੋਹਾਰ ਨੇ ਕਹਿੰਦੇ।
ਉਥੇ ਹੈ ਇਕ ਪਿੰਡ ਸਰਵਾਲਾ, ਧੁਰ ਪੰਜਾਬ ਦੇ ਲਹਿੰਦੇ।
ਨਾਮ ਸੀ ਬਾਬਾ ਦਿਆਲ ਸਿੰਘ ਜੋ ਜ਼ਾਤ ਅਰੋੜੇ ਬੱਤਰੇ।
ਬੜੇ ਦਿਆਲੂ ਭਗਤ ਸੁਣੀਂਦੇ, ਕਹਿਣ ਇਤਿਹਾਸ ਦੇ ਪੱਤਰੇ।
ਉਹਨਾਂ ਦੇ ਘਰ ਗੁਰ ਬਾਲਕ ਸਿੰਘ ਜੀ ਅਵਤਾਰ ਲਿਆ ਸੀ।
ਭਾਗ ਭਰੀ ਮਾਤਾ ਦੀ ਕੁੱਖੋਂ, ਹੀਰਾ ਚਮਕ ਪਿਆ ਸੀ।
ਠਾਰਾਂ ਸੌ ਇਕਤਾਲੀ ਸੰਮਤ, ਫੱਗਣ ਪੂਰਨਮਾਸ਼ੀ।
ਦਸਮ ਪਿਤਾ ਦੇ ਵਾਕ ਪੂਰਨ ਲਈ, ਜੋਤ ਇਹ ਸੀ ਪਰਗਾਸੀ।''[1]

ਵੇਲੇ ਦੇ ਪਾਂਧੇ ਪੰਡਿਤਾਂ ਦੀ ਭਵਿਖਬਾਣੀ ਗੁਰੂ ਜੀ ਬਾਰੇ ਕਰਵਾਈ ਗਈ ਹੈ, ਜਿਵੇਂ ਕਿ ਸਾਰੀਆਂ ਅਵਤਾਰੀ ਹਸਤੀਆਂ ਬਾਰੇ ਇਹ ਕੁਝ ਕਿਹਾ ਜਾਂਦਾ ਹੈ ਰਿਵਾਜਨ ਤੌਰ ਤੇ ਵੀ :

ਜਿਧਰ ਵੀ ਸੁਤੇ ਸਿੱਧ ਹੀ, ਮਿਹਰ ਨਜ਼ਰ ਕਰ ਤਕਸਨ।
ਮਿੱਟੀ ਸੁਵਰਨ ਰੂਪ ਹੋ ਜਾਸੀ, ਬਿਖ ਨੂੰ ਅੰਮ੍ਰਿਤ ਕਰਸਨ।[2]

ਉਹ ਘਰੋਂ ਵਸਤਾਂ ਲਿਜਾਕੇ ਲੋੜਵੰਦਾਂ ਵਿੱਚ ਵੰਡ ਦਿੰਦੇ ਹਨ। ਛੋਟੇ ਬੱਚਿਆਂ ਨੂੰ ਆਪਣੇ ਨਾਲ ਬਿਠਾ ਕੇ ਬੰਦਗੀ ਲਈ ਪਰੇਰਦੇ ਹਨ। ਉਹਨਾਂ ਦਾ ਟਿਕਾਣਾ ਕਿੱਥੇ ਹੁੰਦਾ ਹੈ ਮਾਸਟਰ ਜੀ ਦੱਸਦੇ ਹਨ :

ਸਤਿਗੁਰੂ ਨਾਨਕ ਦੇਵ ਜੀ ਵਾਂਗੂ, ਆਪ ਜੀ ਦਾ ਵੀ ਡੇਰਾ।
ਜਾਂ ਕਬਰਾਂ ਜਾਂ ਮੜ੍ਹੀਆ ਅੰਦਰ, ਚਾਰੇ ਸ਼ਾਮ ਸਵੇਰਾ।[3]

ਬਾਬੇ ਦਿਆਲ ਸਿੰਘ ਨੇ ਇੱਕ ਹੱਟੀ ਛੋਈ ਪਿੰਡ ਵਿੱਚ ਵੀ ਪਾਈ ਸੀ। ਗੁਰੂ ਬਾਲਕ ਸਿੰਘ ਬਾਲ ਉਮਰਾ ਵਿੱਚੋਂ ਜਦੋਂ ਸਰਵਾਲੇ ਤੋਂ ਛੋਈ ਨੂੰ ਜਾਂਦੇ ਤਾਂ ਦੋ ਨਦੀਆਂ ਦੇ ਸੰਗਮ ਦੀ ਇਕ ਰਮਣੀਕ ਥਾਂ ਉਹਨਾਂ ਨੂੰ ਸਮਾਧੀ ਰਤ ਬਣਾ ਦਿੰਦੀ :

ਹਰੋਂ ਨਦੀ ਤੇ ਸਿੰਧ ਦਰਿਆ ਹਨ, ਜਿੱਥੇ ਆਕੇ ਮਿਲਦੇ।
ਵੇਖ ਕੇ ਇਹ ਰਮਣੀਕ ਨਜ਼ਾਰਾ, ਕੰਵਲ ਮਨਾਂ ਦੇ ਖਿਲਦੇ।
ਸਾਹਮਣੇ ਛੋਈ ਪਰਬੱਤ ਦਿੱਸੇ, ਅਕਾਸ਼ਾਂ ਨੂੰ ਛੂੰਹਦਾ।
ਕੁਦਰਤ ਰਸੀਆਂ ਦੇ ਦਿਲ ਤਾਂਈਂ, ਇਹ ਦ੍ਰਿਸ਼ ਖਿੱਚਦਾ ਧੂੰਦਾ।[4]

ਇਸੇ ਜਗ੍ਹਾਂ ਤੇ ਮਾਸਟਰ ਜੀ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਗੁਰੂ ਬਾਲਕ ਸਿੰਘ ਜੀ ਨੂੰ ਦਰਸ਼ਨ ਦਿੰਦੇ ਹਨ ਅਤੇ ਸੌਂਪੀ ਦਾਤ ਰਾਮ ਸਿੰਘ ਦੇ ਰੂਪ ਵਿੱਚ ਵਸੂਲ ਲੈਣ ਦਾ ਬਚਨ ਕਰਦੇ ਹਨ। ਹੁਣ ਉਹਨਾਂ ਦੇ ਵੱਡੇ ਭਾਈ ਮੰਨਾ ਸਿੰਘ ਨੇ ਹਜ਼ਰੋ ਹੱਟੀ ਪਾ ਲਈ ਤਾਂ ਗੁਰੂ ਬਾਲਕ ਸਿੰਘ ਸਮੇਤ ਪਰਿਵਾਰ ਉੱਥੇ ਟਿਕ ਗਏ।

ਰਾਵਲਪਿੰਡੀ ਤੋਂ ਸਾਂਈ ਜਵਾਹਰ ਮੱਲ ਜੀ ਕਲਾਲ (ਆਹਲੂਵਾਲੀਏ) ਹਜ਼ਰੋ ਆਕੇ ਸ਼ਰਾਬ ਦੀ ਦੁਕਾਨ ਕਰਦੇ ਸਨ। ਗੁਰੂ ਬਾਲਕ ਸਿੰਘ ਜੀ ਵੀ ਉਹਨਾਂ ਦੇ ਨਾਲ ਬਚਨ ਬਿਲਾਸ ਕਰਨ ਲਈ ਕਦੇ ਕਦੇ ਇਸ ਦੁਕਾਨ ਤੇ ਚਰਨ

ਪਾਉਂਦੇ ਪਨ ਕਿਉਂਕਿ ਸਾਂਈ ਜੀ ਭਾਂਵੇ ਦਾਰੂ ਵੇਚਦੇ ਸਨ ਪਰ ਹਰ ਖਰੀਦਦਾਰ ਨੂੰ ਜਿਵੇਂ ਅੱਜਕੱਲ੍ਹ ਬੋਤਲ ਤੇ "ਵਿਧਾਨਕ ਤਾੜਨਾ" ਲਿਖੀ ਹੁੰਦੀ ਹੈ,ਤਾੜਨਾਂ ਜ਼ਰੂਰ ਕਰਦੇ :

"ਆਹਲੂਵਾਲੀਏ ਸਾਈਂ ਜਵਾਹਰ, ਰਾਵਲਪਿੰਡੀ ਵਾਸੀ।
ਹਜਰੋਂ ਵਿੱਚ ਸ਼ਰਾਬ ਵੇਚਦੇ, ਚੱਲਦੀ ਹੱਟੀ ਖਾਸੀ।
ਗ੍ਰਿਹਸਤੀ ਹੁੰਦਿਆਂ ਪੂਰਨ ਸੰਜਮ, ਕੀਤੇ ਵੱਸ ਵਿੱਚ ਇੰਦਰੇ।
ਲੈਣ ਸ਼ਰਾਬ ਜੋ ਆਵੇ, ਉਸਦੇ ਖੋਲ੍ਹਣ ਮਨ ਦੇ ਜਿੰਦਰੇ।
ਕਹਿਣ ਭਾਈ! ਇਹ ਜ਼ਹਿਰ ਨਾ ਪੀਵੋ, ਜੋ ਐਸੀ ਮੱਤ ਮਾਰੇ।
ਆਪਣੇ ਅਤੇ ਪਰਾਏ ਅੰਦਰ ਫਰਕ ਮਿਟਾਵੇ ਸਾਰੇ।[੫]

ਗੁਰੂ ਬਾਲਕ ਸਿੰਘ ਜੀ ਨੇ ਹਜਰੋ ਵਿੱਚ ਸਰਾਫੀ ਦੀ ਹੱਟੀ ਪਾ ਲਈ ਅਤੇ ਇਸ ਦੁਕਾਨ ਦੇ ਮਾਧਿਅਮ ਰਾਹੀਂ ਅਭਿਆਗਤਾਂ ਦੀਆਂ ਲੋੜਾਂ ਪੂਰੀਆਂ ਕਰਦੇ। ਉਹ ਨਾ ਤਾਂ ਕਰਜ਼ ਦੀ ਰਕਮ ਦਾ ਕੋਈ ਵਿਆਜ ਲੈਂਦੇ ਸਨ ਨਾ ਕਿਸੇ, ਸੁਆਲੀ ਨੂੰ ਖਾਲੀ ਮੋੜਦੇ ਸਨ। ਕਦੇ ਕਦੇ ਹੱਟੀ ਦੀ ਸਾਰੀ ਮਾਇਆ ਵੰਡ ਵੀ ਦਿਆ ਕਰਦੇ। ਸਾਂਈ ਜਵਾਹਰ ਮੱਲ ਜੀ ਆਪਣੇ ਆਦਮੀ ਭੇਜਕੇ ਗੁਰੂ ਜੀ ਦੁਆਰਾ ਵੰਡੀ ਮਾਇਆ ਮੋੜ ਲਿਆਉਂਦੇ। ਇਸ ਵਾਪਸ ਆਈ ਮਾਇਆ ਨੂੰ ਗੁਰੂ ਜੀ ਇਹ ਕਹਿ ਕੇ ਠੁਕਰਾ ਦਿੰਦੇ ਸਨ :

ਗੁਰਾਂ ਕਿਹਾ ਜੇ ਮੰਨੋ ਇਸਨੂੰ ਧਰਮ ਦੇ ਲੇਖੇ ਲਾਵੋ।
ਸਾਂਈਂ ਜੋ ਇਹ ਨਿਕਲਿਆ ਪਾਣੀ ਮੁੜ ਖੂਹੇ ਨਾ ਪਾਵੋ।[੬]

ਭਾਈ ਮੁੱਖਿ ਦੀ ਬਗੀਚੀ ਵਿੱਚ ਖੂਹੀ ਲੱਗ ਗਈ। ਪਿਛਲੇ ਪਹਿਰ ਗੁਰੂ ਜੀ ਉੱਥੇ ਦੀਵਾਨ ਸਜਾਉਂਦੇ। ਗੁਰੂ ਦੀ ਮਹਿਮਾ ਦਾ ਉੱਤਮ ਬਖਾਨ ਕੀਤਾ ਗਿਆ ਹੈ :

ਸੰਗਤ ਦੇ ਵਿੱਚ ਬੈਠਿਆਂ ਸਤਿਗੁਰੂ ਸੋਭਾ ਪਾਵਨ ਐਸੀ।
ਵਿੱਚ ਤਾਰਿਆਂ ਚੰਦਰਮਾ ਦੀ ਦਿਸਦੀ ਹੈ ਛਬ ਜੈਸੀ।[੭]

ਜ਼ੈਦੇ ਪਿੰਡ ਦੇ ਧਨੀ ਰਾਮ ਨੂੰ ਵੀ ਗੁਰੂ ਬਾਲਕ ਸਿੰਘ ਦੀ ਕ੍ਰਿਪਾ ਨਾਲ ਨਾਮ ਦੀ ਰੰਗਣ ਚੜ੍ਹ ਗਈ। ਉਹਨੇ ਠਾਕੁਰ ਪੂਜਾ ਛੱਡ ਦਿਤੀ ਅਤੇ ਗੁਰੂ ਨਾਲ ਮੇਲਣ ਵਾਲੇ ਸਿੱਖਾਂ ਦਾ ਜੱਸ ਗਾਉਣ ਲੱਗਾ :

ਧੰਨ ਉਹ ਸਿੱਖ ਨੇ ਗੁਰਾਂ ਨਾਲ ਜੋ ਸਿੱਖਾਂ ਤਾਈਂ ਮਿਲਾਂਦੇ।
ਧਨੀ ਰਾਮ ਵੀ ਧੰਨ ਧੰਨ ਹੋ ਕੇ, ਪਰਤ ਘਰਾਂ ਨੂੰ ਜਾਂਦੇ।[੮]

ਇਸੇ ਤਰ੍ਹਾਂ ਉਡੇ ਪਿੰਡ ਦੇ ਰਾਮ ਸਹਾਇ ਨੂੰ ਵੀ ਗੁਰੂ ਬਾਲਕ ਸਿੰਘ ਨੇ ਨਿਹਾਲ ਕੀਤਾ-

ਫਿਰ ਹਰ ਰੋਜ਼ ਹੀ ਇਕ ਰਸ ਦਰਸ਼ਨ ਵਿੱਚ ਸਮਾਧੀ ਪਾਵੇ।
ਧੰਨ ਗੁਰੂ ਬਾਲਕ ਸਿੰਘ ਜਿਹੜਾ, ਇਹ ਵਿਧੀਆਂ ਸਮਝਾਵੇ।[੯]

ਹੋਤੀ ਮਰਦਾਨ ਤੋਂ ਆਏ ਭਾਈ ਸੰਤ ਸਿੰਘ ਨੂੰ ਗੁਰੂ ਜੀ ਸਿਖੀ ਮਾਰਗ ਇਉਂ ਦ੍ਰਿੜ ਕਰਵਾਉਂਦੇ ਹਨ :

ਸੰਤ ਸਿੰਘ ਜੀ ਪਿੰਡ ਵਿੱਚ ਜਾ ਕੇ, ਧਰਮਸਾਲ ਬਣਵਾਓ।
ਧੁਰ ਕੀ ਬਾਣਈ ਗ੍ਰੰਥ ਸਾਹਿਬ ਦਾ ਵਿੱਚ ਪ੍ਰਕਾਸ਼ ਕਰਾਓ।
ਅੰਮ੍ਰਿਤ ਵੇਲੇ ਸਣਕੇਸੀਂ, ਇਸ਼ਨਾਨ ਕਰੋ ਗੁਰੂ ਧਿਆਓ।
ਨਾਮ ਅਭਿਆਸ ਕਰੋ ਹਰ ਵੇਲੇ, ਬਾਣੀ ਪੜ੍ਹੋ ਪੜ੍ਹਾਓ।
ਦਸਾਂ ਨੌਹਾਂ ਦੀ ਕਰੋ ਕਮਾਈ, ਜੀਵਨ ਸਫਲ ਬਣਾਓ।

.................................................................

ਕਿਰਤੀ ਸਿੱਖਾਂ ਲਈ ਹੁਕਮ ਹੈ ਸਾਧਕੇ ਘਰ ਦੇ ਧੰਦੇ,
ਗੁਰੂ ਆਗਿਆ ਮੰਨਣੀ ਹਰਦਮ ਮਾਰ ਮਨਾਂ ਨੂੰ ਜੰਦੇ।
ਭੁੱਖੇ ਨੂੰ ਅੰਨ ਦੇਣਾ ਬਸਤਰ ਦੇਣੇ ਨੰਗੇ ਤਾਂਈ।
ਦੁਖੀਏ ਦਾ ਦੁਖ ਦੂਰ ਕਰਨ ਹਿਤ ਉਦਮ ਕਰਨਾ ਭਾਈ।
ਸੱਚ ਬੋਲਣੋਂ ਕਦੀ ਨਾਂ ਟਲਿਓ ਸੰਤ ਸਿੰਘ ਜੀ ਸੁਣਨਾਂ।
ਪੂਜਾ-ਧਾਨ ਵਿਹੁ ਕਰ ਜਾਣੋ ਅੰਗੀਕਾਰ ਨਾ ਕਰਨਾ।

.................................................................

ਆਪਣੇ ਆਪ ਨੂੰ ਕਿੰਨਾ ਹੀ ਵੱਡਾ ਕੋਈ ਸਿੱਖ ਅਖਵਾਏ।
ਹੱਕ ਬਿਗਾਨਾ ਜੋ ਖਾਂਦਾ ਏ ਉਹ ਮੁਕਤੀ ਨਾ ਪਾਇ।[੧੦]

ਸੋਢੀ ਹੁਕਮ ਸਿੰਘ, ਜੋ ਗੁਰੂ-ਕੁਲ ਵਿੱਚੋਂ ਹੋਣ ਦੇ ਮਾਣ ਨਾਲ ਗ਼ਰੂਰਿਆਂ ਫਿਰਦਾ ਸੀ, ਉਸਨੂੰ ਵੀ ਗੁਰੂ ਜੀ ਨੇ ਬੜੇ ਪਤੇ ਦੀ ਗੱਲ ਦੱਸੀ :

"ਜੋ ਕੁਲ ਦਾ ਅਭਿਮਾਨ ਨੇ ਕਰਦੇ, ਉਹ ਖਾਲੀ ਰਹਿ ਜਾਂਦੇ।
ਸੇਵਾ ਭਾਵ ਨਿੰਮ੍ਰਤਾ ਵਾਲੇ ਉਚ ਪਦਵੀਆਂ ਪਾਂਦੇ।

.................................................................

ਚਿੱਤ ਵਿਚੋਂ ਕੱਢ ਦੇਵੋਂ ਉੱਕਾ ਸਾਰੇ ਭਰਮ ਭੁਲੇਖੇ।
ਅਮਲਾਂ ਬਾਝ ਨਾਂ ਸੋਢੀ ਬੇਦੀ, ਲੱਗਣ ਕਿਧਰੇ ਲੇਖੇ।[੧੧]

ਸਤਿਗੁਰੂ ਰਾਮ ਸਿੰਘ ਜੀ ਬਾਰੇ, ਗੁਰੂ ਬਾਲਕ ਸਿੰਘ ਜੀ ਕਿਸ ਤਰ੍ਹਾਂ ਦੇ ਬਚਨ ਕਰਦਿਆਂ ਉਹਨਾਂ ਦੀ ਉਡੀਕ ਵਿੱਚ ਰਹਿੰਦੇ ਸਨ, ਮਾਸਟਰ ਜੀ ਦੇ ਰੰਗ ਵੇਖੋ :

ਵਿਸ਼ੇ ਵਿਕਾਰਾਂ ਦੀ ਅਗਨੀ ਵਿੱਚ ਸੜਦੇ ਲੋਕਾਂ ਤਾਈਂ।
ਦਰਸ਼ਨ ਦੇ ਕੇ ਸ਼ਾਂਤ ਕਰਨਗੇ ਬਿਲਕੁਲ ਬਰਫ ਨਿਆਈ।
ਉਹਨਾਂ ਦੀ ਮਰਿਯਾਦਾ ਹੋਸੀ, ਖੰਡੇ ਵਰਗੀ ਤਿੱਖੀ।
ਰਿਖੀਆਂ ਵਾਲੀ ਰਹਿਤ ਰੱਖਣਗੇ, ਦੇਵਤਿਆਂ ਜਿਓਂ ਸਿੱਖੀ।[੧੨]

ਸਤਿਗੁਰੂ ਰਾਮ ਸਿੰਘ ਜੀ ਦੀ ਉਡੀਕ ਵਿੱਚ ਗੁਰੂ ਬਾਲਕ ਸਿੰਘ ਜੀ ਵੈਰਾਗੀ ਵੀ ਹੁੰਦੇ ਹਨ ਤੇ ਇਸ ਤਰ੍ਹਾਂ ਦੇ ਬਚਨ ਕਰਦੇ ਹਨ :

ਸਾਨੂੰ ਬੱਸ ਰਾਖੇ ਹੀ ਸਮਝੋ, ਅਸਲੀ ਮਾਲਕ ਭੈਣੀ।
ਆਵਨਗੇ ਤਾਂ ਲੈ ਜਾਵਣਗੇ, ਗੱਲ ਹੋਰ ਕੀ ਕਹਿਣੀ।
ਕਰ ਕਰ ਬਚਨ ਅਜਿਹੇ ਸਤਿਗੁਰ ਹੋਏ ਆਪ ਵੈਰਾਗੀ।
ਛੇਤੀ ਆਵਣ ਦਰਸ ਦਿਖਾਲਣ, ਪਿਆਸ ਦਰਸ ਦੀ ਲਾਗੀ।[੧੩]

ਲਹੌਰ ਦਰਬਾਰ ਦੀ ਫੌਜ ਖਜ਼ਾਨਾ ਲੈ ਕੇ ਪਿਸ਼ਾਵਰ ਜਾ ਰਹੀ ਸੀ। ਗੁਰੂ ਰਾਮ ਸਿੰਘ ਜੀ ਵੀ ਇਸ ਸੈਨਾ ਵਿੱਚ ਸਨ। ਪ੍ਰੰਤੂ ਉਪਰਲੀ ਸੈਨਾ ਨੇ ਅਟਕ ਤੋਂ ਉਰ੍ਹਾਂ ਹੀ ਖਜ਼ਾਨਾ ਲੈ ਲਿਆ ਅਤੇ ਇਹ ਸੈਨਾ ਲਹੌਰ ਨੂੰ ਵਾਪਸ ਪਰਤ ਗਈ। ਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਸੰਗੀ ਸਾਥੀ ਇਸ ਵਿਹਲ ਦਾ ਲਾਭ ਉਠਾ ਕੇ ਹਜ਼ਰੋਂ ਵਿਖੇ ਗੁਰੂ ਬਾਲਕ ਸਿੰਘ ਜੀ ਦੇ ਦਰਬਾਰ ਵਿੱਚ ਜਾ ਹਾਜ਼ਰ ਹੋਏ। ਪਹਿਲਾਂ ਨਾਮ ਦੀ ਦਾਤ ਉਹਨਾਂ ਤੋਂ ਬਾਬੇ ਜਮੀਅਤ ਸਿੰਘ ਗਿਲ ਨੇ ਪ੍ਰਾਪਤ ਕੀਤੀ :

**ਪਹਿਲ ਜਮੀਤ ਸਿੰਘ ਜੀ ਬਾਬੇ ਗਿੱਲਾਂ ਵਾਲੇ ਕੀਤੀ।**
**ਦਰਸ਼ਨ ਕਰ ਗੁਰ ਬਾਲਕ ਸਿੰਘ ਦੇ, ਬੱਝ ਗਈ ਪਰਤੀਤੀ।[14]**

ਦੋਹਾਂ ਸਤਿਗੁਰੂਆਂ ਦੇ ਮਿਲਣ ਨੂੰ ਮਾਸਟਰ ਜੀ ਨੇ ਬੜੇ ਕਲਾਤਮਕ ਢੰਗ ਨਾਲ ਚਿਤਰਿਆਂ ਹੈ :

**"ਗੁਰੂ ਰਾਮ ਸਿੰਘ ਜੀ ਨੇ ਮੱਥਾ ਟੇਕ ਬੈਠਨਾਂ ਚਾਹਿਆ।**
**ਪਰ ਅੱਗੋਂ ਗੁਰੂ ਬਾਲਕ ਸਿੰਘ ਜੀ, ਉਚੀ ਬਚਨ ਸੁਣਾਇਆ।**
**ਆਓ ਜੀ, ਠਾਕੁਰ ਜੀ ਪਿਆਰੇ, ਰਹੇ ਉਡੀਕ ਤੁਹਾਨੂੰ।**
**ਮਿਹਰ ਹੋਈ ਅੱਜ ਦਰਸ਼ਨ ਦੇ ਕੇ, ਕਰੋ ਨਿਹਾਲ ਅਸਾਨੂੰ।"[15]**

ਭਾਈ ਧਨੀ ਰਾਮ-ਇਕ ਦਿਨ ਮਸਤਾਨੀ ਅਵਸਥਾ ਵਿਚ ਆ ਗਏ ਅਤੇ ਉਹ ਪਰਸ਼ਾਦਿਆਂ ਨਾਲ ਰੱਜ ਹੀ ਨਹੀਂ ਸਨ ਰਹੇ। ਉਹ ਮਾਈ ਨੂੰ ਕਹਿੰਦੇ ਕਿ ਟੋਕਰੀ ਵਾਲੇ ਸਾਰੇ ਪਰਸ਼ਾਦੇ ਦੇ ਦਿਓ ਫਿਰ ਛਕਾਂਗਾ। ਮਾਈ ਨੇ ਸਾਰੇ ਪਰਸ਼ਾਦੇ ਨਾ ਦਿਤੇ। ਧਨੀ ਰਾਮ ਹੱਥ ਵਿਚਲੇ ਵੀ ਧਰਤੀ ਤੇ ਸੁਟ ਕੇ ਨੱਸ ਗਿਆ ਗੁਲੂ ਬਾਲਕ ਸਿੰਘ ਉਹਨੂੰ ਮਨਾਉਣ ਲਈ ਲੱਭਦੇ ਫਿਰਨ, ਪਿਛੇ ਪਿਛੇ ਕਿ ਪਰਸ਼ਾਦੇ ਹੁਣ ਸਾਰੇ ਹੀ ਲੈ ਜਾਓ। ਸਾਂਈ ਜਵਾਹਰ ਮੱਲ ਗੁਰੂ ਜੀ ਦੀ ਅਵਸਥਾ ਵੇਖਕੇ ਪਰੇਸ਼ਾਨ ਹੋ ਕੇ ਕਹਿੰਦਾ ਕਿ ਇਹਨਾਂ ਕਮਲਿਆਂ ਰਮਲਿਆਂ ਤੋਂ ਕਿਉਂ ਡਰਦੇ ਹੋ। ਗੁਰੂ ਜੀ ਜੁਆਬ, ਮਾਸਟਰ ਜੀ ਦੇ ਸ਼ਬਦਾਂ ਵਿੱਚ :

**"ਪਰਮੇਸ਼ਰ ਨੇ ਸਾਡੇ ਪੱਲੇ ਮਸਤ ਲੋਕ ਹਨ ਪਾਏ।**
**ਅਸੀਂ ਤਾਂ ਕੀ ਹਾਂ ਪਰਮੇਸ਼ਰ ਖੌਫ ਇਹਨਾਂ ਤੋਂ ਖਾਏ।"[16]**

ਗੁਰੂ ਬਾਲਕ ਸਿੰਘ ਜੀ ਦਾ ਭਾਈ ਮੰਨਾ ਸਿੰਘ ਉਪਜ ਵਧਾਉਣ ਵਾਸਤੇ ਆਪਣੀ ਪੈਲੀ ਵਿੱਚ ਖੂਹ ਲੁਆਉਣ ਦੀ ਗਲ ਕਰਦਾ ਹੈ, ਪਰ ਗੁਰੂ ਜੀ ਉਹਨੂੰ ਕਹਿੰਦੇ ਹਨ ਫਿਰ ਕਦੇ ਮਾਲੂ ਬਨਵਾਓ ਕਦੇ ਟਿੰਡਾ, ਕਦੇ ਬੀ ਲਿਆਓ ਕਦੇ ਗਾਹਕ ਲਭੋ, ਕਦੇ ਪਸ਼ੂਆਂ ਦਾ ਉਜਾੜਾ। ਮਹਿਕਮਾ ਮਾਲ ਦੇ ਕਰਮਚਾਰੀ ਤਾਂ ਕਬੀਰ ਜੀ ਦੇ ਵੇਲੇ ਤੋਂ ਹੀ ਭਗਤ ਜਨਾਂ ਨੂੰ ਤੰਗ ਕਰਦੇ ਆਏ ਹਨ :

**"ਪਟਵਾਰੀ ਦੇ ਅੱਗੇ ਪਿੱਛੇ, ਸਾਨੂੰ ਫਿਰਨਾਂ ਪੈਣਾਂ।**
**ਨਹੀਂ ਤੇ ਕੱਢ ਵਧੇਰੀ ਕਰ ਉਸ ਵੱਧ ਮਾਮਲਾ ਲੈਣਾ।**
**ਨੰਬਰਦਾਰ ਦੀ ਦੱਸੋ ਭਾਈ ਕਰੇ ਖੁਸ਼ਾਮਦ ਕਿਹੜਾ।**
**ਐਸੇ ਦੁਖਾਂ ਨਾਲ ਅਸਾਡਾ ਭਰਿਆ ਰਹੇਗਾ ਵਿਹੜਾ।"[17]**

ਅੰਗਰੇਜ਼ ਸਰਕਾਰ ਨੇ ਹਜ਼ਰੋ ਸਾਹਿਬ ਨੂੰ ਜਾਣ ਵਾਲੇ ਪੱਤਣਾਂ ਤੇ ਪਹਿਰੇ ਬੈਠਾ ਦਿਤੇ ਹਨ ਪਰ ਫਿਰ ਵੀ ਗੁਰੂ ਦਰਸ਼ਨਾਂ ਦੇ ਭੌਰੇ ਹੀਲੇ ਵਸੀਲੇ ਕਰ ਕੇ ਪੁਜ ਜਾਂਦੇ ਹਨ। ਵੱਡੇ ਵੱਡੇ ਅਭਿਮਾਨੀ ਗਿਆਨ ਚਰਚਾ ਲਈ ਆਉਂਦੇ ਹਨ ਅੱਖਾਂ ਨੀਵੀਆਂ ਕਰਕੇ ਜਾਂਦੇ ਹਨ। ਪੁਲੀਸ ਦਾ ਥਾਣੇਦਾਰ ਹੱਟੀਉ ਹੱਟੀ ਲਿਖਵਾਉਂਦਾ ਹੈ ਕਿ ਕੋਈ ਗੁਰੂ ਬਾਲਕ ਸਿੰਘ ਜੀ ਦਾ ਸਿੱਖ ਤਾਂ ਨਹੀਂ। ਭਾਈ ਮੁਖਾ ਜਦੋਂ ਇਹ ਇਕਸ਼ਾਫ ਕਰਦਾ ਹੈ ਥਾਣੇਦਾਰ ਤੋਂ ਚਪੇੜਾਂ ਖਾਂਦਾ ਹੈ। ਭਾਈ ਮੰਨਾ ਸਿੰਘ ਭਰਾ ਵੀ ਹੈ ਪਰ ਗੁਰੂ ਕਿਰਪਾ ਕਰਕੇ ਸੂਤਰੀਆ ਬਣ ਜਾਂਦਾ ਹੈ ਭਾਈ ਧਨੀ ਰਾਮ ਦੀ ਬਖਸ਼ਿਸ ਸਦਕਾ। ਗੁਰੂ ਰਾਮ ਸਿੰਘ ਜੀ ਤੇ ਗੁਰੂ ਬਾਲਕ ਸਿੰਘ ਜੀ ਦੇ ਦੋਬਾਰਾ ਮੇਲ ਦਾ ਪਰਸੰਗ ਵੀ ਲਿਖਿਆ ਹੈ। ਇਉਂ ਭਗਤੀ ਰਸ ਵਿੱਚ ਗੁੱਧੀ ਇਸ ਰਚਨਾ ਵਿੱਚ ਸ਼ਾਂਤ ਰਸ ਭਰਪੂਰ ਹੈ। ਗੁਰੂ ਬਾਲਕ ਸਿੰਘ ਜੀ ਵਰਗੇ ਮੁਕਾਬਲਤਨ ਘੱਟ ਜਾਣੇ ਜਾਂਦੇ ਇਤਿਹਾਸਤ ਵਿਅਕਤੀ ਦੇ ਜੀਵਨ ਵੇਰਵਿਆਂ ਦੀਆਂ ਤੰਦਾਂ ਫੜਨ ਲਈ ਅਤੇ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਜੀ ਦੀ ਸਿਖੀ ਦੇ ਮਰਮ ਨੂੰ ਸਮਝਣ ਲਈ ਇਹ ਮਹਾਂਕਾਵਿ ਮੱਦਦਗਾਰ ਸਿੱਧ ਹੋਵੇਗਾ।

ਇਸ ਵਿੱਚ ਇਕੋ ਹੀ ਛੰਦ ਦਵੱਈਆ ਵਰਤਿਆ ਹੈ। ਇਸਨੂੰ ਸਰਗਾਂ ਦੀ ਬਜਾਏ ਛੋਟੇ ਕਾਂਡਾ ਵਿੱਚ ਵੰਡਿਆ ਗਿਆ ਹੈ। ਇਸ ਵਿੱਚ ਪ੍ਰਕਿਰਤੀ ਚਿਤਰਣ ਦੀ ਘਾਟ ਵੀ ਰੜਕਦੀ ਹੈ। ਕਥਾ ਰਸ ਦਾ ਬੱਝਵਾਂ ਪ੍ਰਭਾਵ ਨਹੀਂ ਪੈਂਦਾ ਜਿਸ ਦਾ ਕਾਰਨ ਇਹੋ ਹੈ ਕਿ ਗੁਰੂ ਬਾਲਕ ਸਿੰਘ ਜੀ ਦੇ ਜੀਵਨ ਵੇਰਵਿਆਂ ਦੇ ਸਰੋਤ ਬਹੁਤ ਘੱਟ ਮਿਲਦੇ ਹਨ। ਪ੍ਰੰਤੂ ਫਿਰ ਵੀ ਇਸ ਵਿੱਚ ਮਾਨਵਵਾਦ ਦੇ ਥਾਂ ਥਾਂ ਤੇ ਦਰਸ਼ਨ ਹੁੰਦੇ ਹਨ। ਨੇਕੀ ਤੇ ਬਦੀ ਦੀ ਜੰਗ ਵਾਂਗੂ, ਕੂੜ ਕੁਸੱਤ ਦੀ ਲੜਾਈ ਜਿਉ। ਇਸ ਵਿੱਚ ਦੁਨਿਆਵੀ ਲੋੜਾਂ ਲਾਲਚਾਂ ਦੇ ਮੁਕਾਬਲੇ ਤੇ ਆਤਮਿਕ ਸਰੂਰ ਮਾਨਣ ਵਾਲੀਆਂ ਹਸਤੀਆਂ ਦੀ ਫਤੇਹ ਨੂੰ ਚਿਤਰਿਤ ਕੀਤਾ ਗਿਆ ਹੈ। ਨਿਰੋਲ ਪ੍ਰਮਾਰਥ ਨੂੰ ਵਿਸ਼ਾ ਬਣਾ ਕੇ ਮਹਾਂ ਕਾਵਿ ਲਿਖਣ ਦੇ ਬਿਖੜੇ ਕਾਰਜ ਨੂੰ ਮਾਸਟਰ ਜੀ ਨੇ ਪਰਵਾਣ ਕੀਤਾ ਹੈ ਜਿਸ ਵਿੱਚ ਉਹ ਕਾਫੀ ਸਫਲ ਹੋਏ ਹਨ।

ਭਾਸ਼ਾ ਦੇ ਪੱਖੋਂ ਕੇਂਦਰੀ ਪੰਜਾਬੀ ਵਰਤੀ ਗਈ ਹੈ। ਪਾਤਰਾਂ ਨੂੰ ਜਿਊਂਦੇ ਪਾਤਰ ਬਨਾਉਣ ਲਈ ਕਿਤੇ ਕਿਤੇ ਪੋਠੋਹਾਰੀ ਦੇ ਸ਼ਬਦ ਵਿੱਚ ਆ ਜਾਂਦੇ ਤਾਂ ਹੋਰ ਵੀ ਸੋਨੇ ਤੇ ਸੁਹਾਗਾ ਹੁੰਦਾ। ਮਾਸਟਰ ਜੀ ਨੇ ਜਿੱਥੋਂ ਤੱਕ ਪੰਜਾਬੀ ਸ਼ਬਦ ਭੰਡਾਰ ਵਿਚੋਂ ਸਰ

ਗਿਆ ਹੈ ਕੰਮ ਚਲਾਇਆ ਹੈ, ਸਿਰਫ ਆਪਣੀ ਵਿਦਵਤਾ ਦੇ ਪ੍ਰਗਟਾਵੇ ਲਈ ਅੰਗਰੇਜ਼ੀ ਜਾਂ ਅਰਬੀ ਫਾਰਸੀ ਸ਼ਬਦਾਂ ਦੀ ਵਰਤੋਂ ਨਹੀਂ ਕੀਤੀ। ਉਹਨਾਂ ਦੀ ਸ਼ਬਦ ਚੋਣ ਮੌਕੇ ਮੁਤਾਬਕ ਢੁਕਵੀ ਅਤੇ ਵਜ਼ਨਦਾਰ ਹੁੰਦੀ ਹੈ। ਗੁਰਬਾਣੀ ਦੀਆਂ ਤੁਕਾਂ ਮੁੰਦਰੀ ਵਿਚ ਨਗਾਂ ਵਾਂਗੂ ਜੜੀਆਂ ਹਨ:

ਪਰ ਕਰਮਾਂ ਬਿਨ ਮਿਲਦਾ ਨਾਂਹੀ ਗੁਰਾਂ ਨੇ ਕਿਹਾ ਉਚਾਰ।
ਕਰਮਾ ਮਿਲੇ ਤਾਂ ਪਾਈਏ ਹੋਰ ਹਿਕਮਤ ਹੁਕਮ ਖੁਆਰ।[18]

ਸੇਜਲ ਨੇਤਰ ਨਾਲ ਗੁਰਾਂ ਦੇ ਦੱਸਿਆ ਹੋ ਬੇਧੀਰ।
ਲਾਗੀ ਹੋਇ ਸੁ ਜਾਨੈ ਪੀਰ। ਰਾਮ ਭਗਤ ਅਣਿਆਲੇ ਤੀਰ।[19]

ਪੰਜਾਬੀ ਮੁਹਾਵਰੇ ਨੂੰ ਵਧੀਆ ਤਰ੍ਹਾਂ ਬੰਨ੍ਹਿਆ ਗਿਆ ਹੈ:

ਗੁਰਾਂ ਕਿਹਾ ਇਹ ਮਾਈ ਹੀ ਨਹੀਂ ਠਾਕੁਰ ਜੀ ਤੋਂ ਡਰਦੀ।
ਇਹ ਸਭ ਦੁਨੀਆਂ ਇਹਨਾਂ ਅੱਗੇ ਡਰਦੀ ਹਰ-ਹਰ ਕਰਦੀ।[20]

ਅਲੰਕਾਰਾਂ ਦੀ ਵਰਤੋਂ ਭਾਵੇਂ ਬਹੁਤੀ ਨਹੀਂ ਕੀਤੀ ਗਈ ਪਰ ਜਿੱਥੇ ਹੋਈ ਹੈ ਸੁੱਚਜੀ ਹੋਈ ਹੈ। ਅਨੁਪਰਾਸ ਅਲੰਕਾਰ ਨੂੰ ਵੇਖੋ:

ਆਖੇ ਮੈਂ ਅਨਭੋਲ ਗੁਰੂ ਜੀ ਗਿਆ ਮਾਰਿਆ ਤਾਂਹੀ।
ਅਪਰਾਧੀ ਅਗਿਆਨ ਅਵਸਥਾ, ਬਖਸ਼ ਲਵੋ ਖਿਨ ਮਾਂਹੀ।[21]

ਉਹਨਾਂ ਦੀਆਂ ਕੁਝ ਤੁਕਾਂ ਤਾਂ ਲੋਕ ਅਖਾਣਾਂ ਦਾ ਰੂਪ ਧਾਰਨ ਕਰਨ ਦੀ ਸਮਰੱਥ ਰੱਖਣ ਵਾਲੀਆਂ ਅੱਟਲ ਸਚਾਈਆਂ ਹਨ:

ਪਰ ਕੀ ਜਾਣੇ ਨੀਵੇਂ ਹੋਣਾਂ, ਉਚਿਆਂ ਦੀ ਨੀਸ਼ਾਨੀ।[22]

...........

ਸਿਖ ਚਾਵਾਂ ਸੰਗ ਭਰ ਜਾਂਦੇ, ਜਦ ਸਰਨ ਗੁਰਾਂ ਦੀ ਜਾਏ।[23]

...........

ਜਾਤ ਅਭਿਮਾਨ ਜੋ ਕਰਦਾ ਉਸਦਾ ਸਭ ਕੁਝ ਨਿਹਫਲ ਜਾਂਦਾ।
ਨਾਂ ਉਹਦਾ ਨਿਸਤਾਰਾ ਹੰਦਾ ਨਾਂ ਉਹ ਮੁੱਕਤੀ ਪਾਂਦਾ।[24]

...........

ਚੰਗੇ ਕੰਮ ਕਰੋ ਜੋ ਭਾਈ ਸੁਖ ਹੈ ਏਥੇ ਓਥੇ।
ਮੰਦੇ ਕੰਮੀਂ ਜਦ ਕਦ ਮੰਦਾ, ਪੜ੍ਹ ਵੇਖੋ ਸਭ ਪੋਥੇ।[25]

ਗੁਰਾਂ ਤੋਂ ਭੁੱਲ ਬਖਸ਼ਾਓ, ਨਹੀਂ ਤੇ ਕੀਤੀ ਕੱਤਰੀ ਜਾਣੀ।
ਗੁਰੂ ਬਿਨਾ ਹੈ ਭਗਤੀ, ਜੀਵਣ ਪਾਣੀ ਵਿਚ ਮਧਾਣੀ।[26]

ਗੁਰੂ ਦੀ ਵਿੱਲੱਖਣ ਹਸਤੀ ਦੀ ਮਹਿਮਾ ਨਾਲ ਵੀ ਇਹ ਰਚਨਾ ਭਰਪੂਰ ਹੈ,

ਕਿਉਂ ਜੁ ਉਹ ਲੇਖੇ ਪਾੜ ਰਿਹਾ ਹੈ, ਅਤੇ ਲੇਖਿਆਂ ਦੀ ਚਿੰਤਾ ਕਿਸ ਯੁੱਗ ਵਿਚ ਕਿਹਨੂੰ ਨਹੀਂ ਸਤਾਉਂਦੀ ਰਹੀ:

ਨਾਮ ਦਾਨ ਦੇ ਭਗਤੀ ਲਾਇਨ ਪਾੜ ਸੁੱਟੇ ਸਭ ਲੇਖੇ।
ਬਖਸ਼ਣਹਾਰ ਗੁਰੂ ਜਿਸ ਸਾਡੇ ਔਗੁਣ ਕਦੇ ਨਾਂ ਵੇਖੇ।[27]

ਮਹਾਂਕਾਵਿ "ਜਿਨ ਮਾਰਗ ਦੀਆ ਬਤਾਇ" ਦੇ ਭੂਮਿਕਾ ਲੇਖਕ ਸਾਧੂ ਸਿੰਘ ਕਿਸਾਨ ਨਾਲ ਸਹਿਮਤ ਹੋਇਆ ਜਾ ਸੱਕਦਾ ਹੈ ਕਿ ਇਸ ਰਚਨਾ ਸਦਕਾ, ਨਾਮਧਾਰੀ ਜਗਤ ਵਿਚ, "ਇਹ ਇੱਕਲੀ ਪੁਸਤਕ ਵੀ ਇਹਨਾ ਨੂੰ ਸਦਾ ਜੀਉਂਦੇ ਰੱਖਣ ਲਈ ਕਾਫ਼ੀ ਹੈ।"

ਪਰ ਆਓ ਆਪਾਂ ਆਸ ਰੱਖੀਏ ਕਿ ੧੯੪੭ ਤੋਂ ਬਾਦ ਦੇ, ਇਸ ਉਥਲ-ਪੁੱਥਲ ਵਾਲੇ ਸਮੇਂ ਬਾਰੇ, ਜਦੋਂ ਮਾਸਟਰ ਜੀ ਕੋਈ ਨਵੀਂ ਰਚਨਾ ਸਾਡੀ ਝੋਲੀ ਪਾਉਣਗੇ, ਤਾਂ ਇਸ [illegible] ਦੇ ਪਰਤੱਖ ਦਰਸ਼ੀ ਹੋਣ ਕਾਰਨ ਉਹਨਾਂ ਦਾ ਬਿ[illegible] ਵਧੇਰੇ ਯਥਾਰਥਕ ਅਤੇ ਕਵਿਤਾ ਵੀ ਨਿੱਗਰ ਹੋਇਗੀ ਹੈ।

*ਕਰੀਵਾਲਾ (ਸਿਰਸਾ)*
੧੨੫੦੭੫
੧੪.੮.੨੦੦੩

### ਫੁੱਟ ਨੋਟ

੧. ਜਿਨ ਮਾਰਗ ਦੀਆ ਬਤਾਇ, ਸਫਾ ੧੩; ੨. ਉਹੀ ਸਫਾ ੧੪; ੩. ਉਹੀ ਸਫਾ ੧੬; ੪. ਉਹੀ ਸਫਾ ੨੧; ੫. ਉਹੀ ਸਫਾ ੨੫; ੬. ਉਹੀ ਸਫਾ ੩੪; ੭. ਉਹੀ ਸਫਾ ੪੨; ੮. ਉਹੀ ਸਫਾ ੫੩; ੯. ਉਹੀ ਸਫਾ ੫੭; ੧੦. ਉਹੀ ਸਫਾ ੫੮-੫੯; ੧੧. ਉਹੀ ਸਫਾ ੬੨; ੧੨. ਉਹੀ ਸਫਾ ੬੮; ੧੩. ਉਹੀ ਸਫਾ ੮੩; ੧੪. ਉਹੀ ਸਫਾ ੧੧੭; ੧੫. ਉਹੀ ਸਫਾ ੧੦੯; ੧੬. ਉਹੀ ਸਫਾ ੧੧੮; ੧੭. ਉਹੀ ਸਫਾ ੧੩੬; ੧੮. ਉਹੀ ਸਫਾ ੨੬; ੧੯. ਉਹੀ ਸਫਾ ੧੯; ੨੦. ਉਹੀ ਸਫਾ ੧੨੫; ੨੧. ਉਹੀ ਸਫਾ ੫੩; ੨੨. ਉਹੀ ਸਫਾ ੬੦; ੨੩. ਉਹੀ ਸਫਾ ੭੮; ੨੪. ਉਹੀ ਸਫਾ ੧੦੧; ੨੫. ਉਹੀ ਸਫਾ ੧੦੫; ੨੬. ਉਹੀ ਸਫਾ ੮੭; ੨੭. ਉਹੀ ਸਫਾ ੯੪

## ਡਾ. ਨਰੇਸ਼ ਦੀ ਕੈਸਟ "ਗੁਰੂ ਮਹਿਮਾ"

ਹੈਦਰਾਬਾਦ ਦੇ ਵਿਰਾਸਤ ਨਾਮੀਂ ਟਰੱਸਟ ਨੇ ਪ੍ਰਸਿੱਧ ਕਵੀ ਅਤੇ ਵਿਚਾਰਕ ਡਾ: ਨਰੇਸ਼ ਦੀ ਪੁਸਤਕ 'ਅਧਿਆਤਮ ਸਤਸਈ' ਵਿਚੋਂ ਚੋਣਵੇਂ ਅੰਸ਼ਾਂ 'ਤੇ ਅਧਾਰਿਤ ਇਕ ਕੈਸਟ ਤਿਆਰ ਕੀਤੀ ਹੈ, ਜਿਸਨੂੰ ਦੱਖਣ-ਭਾਰਤ ਦੇ ਪ੍ਰਸਿਧ ਗਾਇਕ ਸ੍ਰੀਨਿਵਾਸ ਜੋਸ਼ੀ ਨੇ ਗਾਇਆ ਹੈ। ਖੂਬਸੂਰਤ ਸੰਗੀਤ ਵਿਚ ਤਿਆਰ ਕੀਤੀ ਇਹ ਕੈਸਟ ਗੁਰੂ ਦੀ ਮਹਿਮਾ, ਸਾਧਨਾ ਵਿਚ ਗੁਰੂ ਦੇ ਮਹੱਤਵ ਅਤੇ ਜੀਵਨ ਵਿਚ ਗੁਰੂ ਦੀ ਅਸੀਸ ਦੇ ਫਲ ਨੂੰ ਪੇਸ਼ ਕਰਦੀ ਹੈ। ਇਸਦੇ ਨਾਲ-ਨਾਲ ਨਾਮ-ਸਿਮਰਨ ਅਤੇ ਬ੍ਰਹਮ-ਚਰਚਾ ਵੀ ਕੀਤੀ ਗਈ ਹੈ। ਇਹ ਕੈਸਟ ਸੀ.ਡੀ. ਦੇ ਰੂਪ ਵਿਚ ਵੀ ਉਪਲਬਧ ਹੈ।

# ਮਾਂ



ਇਸਤਰੀ ਜਦੋਂ ਕਿਸੇ ਘਰ ਜਨਮ ਲੈਂਦੀ ਹੈ ਤਾਂ ਉਹ ਧੀ ਹੁੰਦੀ ਹੈ। ਫੇਰ ਉਹਨੂੰ ਜ਼ਿੰਦਗੀ ਵਿੱਚ ਕਈ ਤਰ੍ਹਾਂ ਦੇ ਰੋਲ ਅਦਾ ਕਰਨੇ ਪੈਂਦੇ ਹਨ—ਕਿਸੇ ਦੀ ਭੈਣ, ਕਿਸੇ ਦੀ ਨੂੰਹ ਅਤੇ ਫਿਰ ਕਿਸੇ ਦੀ ਇਸਤਰੀ। ਇਸ ਔਰਤ ਦਾ ਸਭ ਤੋਂ ਅਹਿਮ ਰੋਲ ਹੁੰਦਾ ਹੈ 'ਮਾਂ'। ਜਦੋਂ ਇਹ ਇਸਤਰੀ ਕਿਸੇ ਦੀ ਮਾਂ ਬਣਦੀ ਹੈ ਤਾਂ ਆਪਣੇ ਬੱਚੇ ਨੂੰ ਆਪਣੇ ਸੀਨੇ ਨਾਲ ਲਗਾਉਂਦੀ ਹੈ। ਉਸਨੂੰ ਮਮਤਾ ਦੀ ਛਾਂ ਹੇਠ ਰੱਖਦੀ ਹੈ, ਉਸ ਲਈ ਉੱਚੇ-ਉੱਚੇ ਸੁਪਨੇ ਲੈਂਦੀ ਹੈ। ਮਾਂ ਇਕ ਅਜਿਹੀ ਸ਼ਖਸੀਅਤ ਹੈ ਜੋ ਬਹੁਤ ਜਲਦੀ ਗੁੱਸੇ ਵਿੱਚ ਆਉਂਦੀ ਹੈ ਅਤੇ ਸਮੁੰਦਰ ਦੀ ਤਰ੍ਹਾਂ ਬਹੁਤ ਜਲਦੀ ਸ਼ਾਂਤ ਹੁੰਦੀ ਹੈ। ਮਾਂ ਦਾ ਦਿਲ ਬਹੁਤ ਵੱਡਾ ਹੁੰਦਾ ਹੈ ਉਹ ਆਪਣੇ ਅਤੇ ਦੂਜੇ ਦੇ ਬੱਚੇ ਵਿੱਚ ਕੋਈ ਫਰਕ ਨਹੀਂ ਸਮਝਦੀ। ਉਹ ਆਪਣੇ ਨਾਲੋਂ ਆਪਣੇ ਬੱਚੇ ਦੀ ਪਰਵਾਹ ਜ਼ਿਆਦਾ ਕਰਦੀ ਹੈ। ਜਦੋਂ ਬੱਚਾ ਕੋਈ ਗਲਤੀ ਕਰਦਾ ਹੈ ਤਾਂ ਮਾਂ ਉਸ ਦੀ ਗਲਤੀ ਉਸਦੇ ਪਿਓ ਕੋਲੋਂ ਛੁਪਾਂਦੀ ਹੈ। ਮਾਂ ਨੂੰ ਇਤਿਹਾਸ ਵਿੱਚ ਉੱਚਾ ਦਰਜਾ ਪ੍ਰਾਪਤ ਹੈ। ਸਰਾਭੇ ਵਰਗੇ, ਸ਼ਹੀਦ ਬਿਸ਼ਨ ਸਿੰਘ ਵਰਗਿਆਂ ਨੂੰ ਜਨਮ ਦੇਣ ਵਾਲੀ ਇਕ ਮਾਂ ਸੀ। ਇੱਥੋਂ ਤੱਕ ਜਿਹੜੇ ਗੁਰੂਆਂ-ਪੀਰਾਂ ਨੇ ਜਨਮ ਲਿਆ ਉਹਨਾਂ ਨੂੰ ਜਨਮ ਦੇਣ ਵਾਲੀ ਵੀ ਤਾਂ ਮਾਂ ਹੀ ਸੀ। ਇਸ ਕਰਕੇ ਸਾਨੂੰ ਸਿਰਫ ਆਪਣੀ ਮਾਂ ਦਾ ਹੀ ਨਹੀਂ, ਬਲਕਿ ਸਾਰੀਆਂ ਮਾਵਾਂ ਦਾ ਆਦਰ ਕਰਨਾ ਚਾਹੀਦਾ ਹੈ। ਤਾਂ ਹੀ ਸਾਡਾ ਬੇੜਾ ਪਾਰ ਹੋ ਸਕਦਾ ਹੈ। ਜਿਸ ਨੇ ਇਸ ਮਾਂ ਦੀ ਕਦਰ ਨਹੀਂ ਜਾਣੀ ਉਸ ਨੂੰ ਸਮਾਜ ਨਹੀਂ ਛੱਡਦਾ। ਤੁਸੀਂ ਸਮਾਜ ਦੀ ਗੱਲ ਛੱਡੋ, ਉਸ ਬੰਦੇ ਨੂੰ ਬਹੁਤ ਦੁੱਖ ਭੋਗਣੇ ਪੈਂਦੇ ਹਨ। ਇਸ ਲਈ ਮਾਂ ਜਿਵੇਂ ਤੁਹਾਨੂੰ ਬਚਪਨ ਵਿੱਚ ਆਪਣੀਆਂ ਪਲਕਾਂ ਉਪਰ ਬਿਠਾਉਂਦੀ ਹੈ, ਉਸ ਤਰ੍ਹਾਂ ਤੁਸੀਂ ਬੁਢਾਪੇ ਵਿੱਚ ਆਪਣੀ ਮਾਂ ਨੂੰ ਪਲਕਾਂ ਉਪਰ ਬਿਠਾਓ। ਤਾਂ ਹੀ ਤੁਸੀਂ ਜ਼ਿੰਦਗੀ ਵਿੱਚ ਸੁਖ ਭੋਗ ਸਕੋਗੇ।

ਮਾਂ ਇਕ ਅਜਿਹੀ ਸ਼ਖਸੀਅਤ ਹੈ ਜੋ ਜ਼ਿੰਦਗੀ ਵਿੱਚ ਇਕ ਵਾਰ ਮਿਲਦੀ ਹੈ ਤੇ ਗੁਆਚਣ ਤੇ ਦੁਬਾਰਾ ਨਹੀਂ ਮਿਲਦੀ?

*—ਸ਼ਰਨਦੀਪ ਕੌਰ ਐਮ.ਏ. ਭਾਗ-I*

---

# ਭਾਰਤ ਵਿਚ ਅਜੋਕੀ ਔਰਤ ਅਤੇ ੨੧ਵੀਂ ਸਦੀ

"ਕੌਰਵਾਂ ਦੇ ਦਰਬਾਰ ਵਿਚ ਜੋ ਨਮੋਸ਼ੀ ਦਰੋਪਦੀ ਨੇ ਅਨੁਭਵ ਕੀਤੀ ਸੀ। ਉਹੋ ਜਿਹਾ ਉਸ ਤੋਂ ਵੀ ਬਦਤਰ ਦੁਰਵਿਵਹਾਰ ਸਾਡੀਆਂ ਭਾਰਤੀ ਇਸਤਰੀਆਂ ਦੀ ਹੋਣੀ ਬਣ ਗਿਆ ਹੈ।"

***

"ਇਕ ਸਰਵੇਖਣ ਅਨੁਸਾਰ ਭਾਰਤ ਵਿਚ ਹਰ ੬੧ (ਇਕਵੰਜਾ) ਮਿੰਟਾਂ ਅੰਦਰ ਇਕ ਇਸਤਰੀ ਨਾਲ ਨਾਮੁਕ ਛੇੜ-ਛਾੜ ਹੁੰਦੀ ਹੈ ਅਤੇ ਹਰ ੨੬ ਮਿੰਟ ਅੰਦਰ ਇਕ ਇਸਤਰੀ ਦੀ ਇੱਜ਼ਤ ਨੂੰ ਹੱਥ ਪਾਇਆ ਜਾਂਦਾ ਹੈ।"

***

ਭਾਰਤ ਵਿਚ ਤੰਤਰ-ਮੰਤਰ, ਧਾਗੇ-ਤਵੀਜ਼ ਕਰਕੇ ਪਖੰਡ, ਵਹਿਮ-ਭਰਮ ਵਿਚ ਪਾ ਕੇ ਔਰਤਾਂ ਨੂੰ ਕਿਵੇਂ ਠਗਦੇ ਅਤੇ ਭਰਮਾਉਂਦੇ ਹਨ। ਚਮਤਕਾਰੀ ਬਾਬੇ ਤੇ ਅਖੌਤੀ ਸਾਧ ਸੰਤ ਮਜ਼ਾਰਾਂ ਵਾਲੇ ਪੀਰ ਇਸ ਦਾ ਅੰਦਾਜ਼ਾ ਅਖਬਾਰਾਂ ਦੀਆਂ ਸੁਰਖੀਆਂ ਤੋਂ ਲਾਇਆ ਜਾ ਸਕਦਾ ਹੈ। ਅਖਬਾਰਾਂ ਵਾਲੇ ਅਤੇ ਅਖੌਤੀ ਔਰਤਾਂ ਦੇ ਰਸਾਲੇ ਆਦਿ ਵੀ ਔਰਤਾਂਦੇ ਭੜਕੀਲੇ-ਅੱਧ ਨੰਗੇਜ ਕੱਪੜੇ ਪਾ ਕੇ ਇਸ਼ਤਿਹਾਰ ਅਤੇ ਇਨ੍ਹਾਂ ਬਾਬਿਆਂ ਦੀ ਦੁਕਾਨਦਾਰੀ ਦਾ ਪ੍ਰਾਪੇਗੰਡਾ ਕਰਨ ਲਈ ਔਰਤਾਂ ਦਾ ਹੀ ਸ਼ੋਸ਼ਨ ਧੜਾਧੜ ਕਰ ਰਹੇ ਹਨ।

***

ਅੱਜ ਸਾਰੀ ਦੁਨੀਆਂ ਦੀਆਂ ਔਰਤਾਂ ਵਿਚੋਂ ਬਹੁ ਗਿਣਤੀ ਭਾਰਤੀ ਔਰਤਾਂ ਹੀ ਪਖੰਡ-ਧਰਮ, ਵਹਿਮ-ਭਰਮ, ਅਤੇ ਤਾਂਤਰਿਕ ਜਿਹੇ ਢਕਵੰਜਾਂ ਪਿੱਛੇ ਲੱਗ ਕੇ ਪੈਸਾ, ਸਮਾਂ, ਇੱਜ਼ਤ ਲੁਟਾ ਰਹੀਆਂ ਹਨ। ਪ੍ਰੰਤੂ ਉਨ੍ਹਾਂ ਦੇ ਹੱਥ ਪੱਲੇ ਕੁਝ ਨਹੀਂ ਪੈਂਦਾ। ਬਰਬਾਦ ਹੋ ਕੇ ਅਗਲੀਆਂ ਪੀੜ੍ਹੀਆਂ ਨੂੰ ਵੀ ਉਸੇ ਹਨੇਰ ਖਾਤੇ ਵਿਚ ਸੁੱਟ ਦਿੰਦੀਆਂ ਹਨ। ਜਿੰਨੀ ਅਮੀਰ ਔਰਤ ਉਨਾ ਜ਼ਿਆਦਾ ਪਖੰਡ ਅਤੇ ਉਨੀ ਜ਼ਿਆਦਾ ਠੱਗੀ ਅਤੇ ਵਿਗਿਆਨ ਪੱਖੋਂ ਅੰਧੇਰਾ ਨਵੀਆਂ ਤਕਨੀਕੀ ਚੀਜ਼ਾਂ ਦੀ ਪ੍ਰਾਪਤੀ ਲਈ ਦੌੜ ਪਰ ਗਿਆਨ ਪਿੱਛੇ ਸੋਟੇ ਲਈ ਫਿਰਦੀਆਂ ਹਨ।

*—ਸੁਰਜੀਤ ਸਿੰਘ ਜੀਤ*

## ਡਾ. ਪਰਮਿੰਦਰ ਤੇ ਡਾ. ਸੁਰਿੰਦਰ ਸਿੰਘ ਨਰੂਲਾ ਨੂੰ ਪੰਜਾਬੀ ਸਾਹਿਤ ਸਭਾ ਦਿੱਲੀ ਵੱਲੋਂ ਫੈਲੋਸ਼ਿਪ ਪ੍ਰਦਾਨ

ਲੁਧਿਆਣਾ: ੨੫ ਜੁਲਾਈ: ਪੰਜਾਬੀ ਸਾਹਿਤ ਸਭਾ ਦਿੱਲੀ ਵੱਲੋਂ ਪੰਜਾਬੀ ਸਾਹਿੱਤ ਅਕਾਡਮੀ, ਲੁਧਿਆਣਾ ਦੇ ਸਹਿਯੋਗ ਨਾਲ ਡਾ. ਪਰਮਿੰਦਰ ਸਿੰਘ ਦੇ ਨਿਵਾਸ ਅਸਥਾਨ 'ਤੇ ਉਨ੍ਹਾਂ ਨੂੰ ਫੈਲੋਸ਼ਿਪ ਪ੍ਰਦਾਨ ਕਰਨ ਲਈ ਲੁਧਿਆਣੇ ਦੇ ਲੇਖਕ ਡਾ. ਸਾਹਿਬ ਦੇ ਰਿਸ਼ਤੇਦਾਰ, ਪੰਜਾਬੀ ਸਭਾ ਦਿੱਲੀ ਦੇ ਮੈਂਬਰ ਹਾਜ਼ਰ ਸਨ।

ਪ੍ਰੋ. ਗੁਲਜ਼ਾਰ ਸਿੰਘ ਸੰਧੂ ਨੇ ਕਿਹਾ ਸਭਾ ਦੀ ਪਿਛਲੀ ਮੀਟਿੰਗ ਵਿੱਚ ਫੈਲੋਸ਼ਿਪ ਦੇਣ ਲਈ ਜੋ ਚੋਣ ਕੀਤੀ ਗਈ ਉਸ ਵਿਚ ਡਾ. ਪਰਮਿੰਦਰ ਸਿੰਘ ਜੀ ਦੀ ਭਾਸ਼ਾ ਅਤੇ ਸਾਹਿੱਤ ਨੂੰ ਦੇਣ ਧਿਆਨ ਵਿੱਚ ਰਖਦਿਆਂ ਇਹ ਸਨਮਾਨ ਦੇਣ ਦਾ ਫੈਸਲਾ ਹੋਇਆ। ਡਾ. ਸਾਹਿਬ ਦੀ ਸਿਹਤ ਠੀਕ ਨਾ ਹੋਣ ਕਾਰਨ ਇਹ ਸਮਾਗਮ ਉਨ੍ਹਾਂ ਦੇ ਘਰ ਵਿਚ ਕਰਨ ਦਾ ਫੈਸਲਾ ਹੋਇਆ।

ਇਸ ਸਮਾਗਮ ਦੀ ਕਾਰਵਾਈ ਚਲਾਉਂਦਿਆਂ ਪੰਜਾਬੀ ਸਾਹਿਤ ਅਕਾਡਮੀ ਦੇ ਜਨਰਲ ਸਕੱਤਰ ਪ੍ਰੋ. ਰਵਿੰਦਰ ਭੱਠਲ ਨੇ ਕਿਹਾ ਕਿ ਅੱਜ ਡਾ. ਪਰਮਿੰਦਰ ਸਿੰਘ ਆਪਣੇ ਜੋਗ ਦੀ ਮੰਜ਼ਿਲ ਤੇ ਅਪੜ ਗਏ ਹਨ। ਲਗਪਗ ਅੱਧੀ ਸਦੀ ਕਠਿਨ ਤਪੱਸਿਆ ਨੇ ਉਨ੍ਹਾਂ ਦਾ ਸਰੀਰ ਭਾਵੇਂ ਕਮਜ਼ੋਰ ਕਰ ਦਿੱਤਾ ਹੈ ਪਰ ਉਨ੍ਹਾਂ ਦਾ ਆਤਮ ਬਲ ਅਜੇ ਵੀ ਕਾਇਮ ਹੈ। ਉਨ੍ਹਾਂ ਕਿਹਾ ਕਿ ਡਾ. ਪਰਮਿੰਦਰ ਸਿੰਘ ਦੇ ਜੀਵਨ 'ਚ ਸਤਲੁਜ ਦੇ ਦਰਿਆ ਵਰਗੀ ਰਵਾਨਗੀ ਹੈ ਜਿਸ ਵਿਚ ਸਿਰੜ, ਤੁਗਿਆਨੀ ਦੋਵੇਂ ਉਨ੍ਹਾਂ ਦੇ ਕਿਰਦਾਰ ਦਾ ਹਿੱਸਾ ਹਨ। ਇੱਕ ਲੰਮੀ ਸਾਧਨਾ ਭੀੜਾਂ ਭਰੇ ਸ਼ਹਿਰ ਵਿਚ ਪੰਜਾਬੀ ਭਵਨ ਦੀ ਉਸਾਰੀ, ਲੇਖਕਾਂ ਦੇ ਮਿਲ ਬੈਠਣ ਲਈ ਸੈਮੀਨਾਰ ਹਾਲ, ਖੁੱਲ੍ਹਾ ਰੰਗ-ਮੰਚ ਅਤੇ ਰੈਫ਼ਰੈਂਸ ਲਾਇਬ੍ਰੇਰੀ ਉਨ੍ਹਾਂ ਦੇ ਬਹੁਤ ਵੱਡੇ ਮੁਬਾਰਿਕ ਕਦਮ ਹਨ। ਉਨ੍ਹਾਂ ਦੱਸਿਆ ਕਿ ਡਾ. ਪਰਮਿੰਦਰ ਸਿੰਘ ਨੇ ਸਾਹਿੱਤ ਦੀ ਖੋਜ ਅਤੇ ਆਲੋਚਨਾ ਦੀਆਂ ਮੌਲਿਕ ੧੫ ਪੁਸਤਕਾਂ ਅਤੇ ੧੨ ਸੰਪਾਦਿਤ ਪੁਸਤਕਾਂ, ਬਾਲ ਸਾਹਿੱਤ ਅਤੇ ਅਨੁਵਾਦ ਸਾਹਿੱਤ ਉਨ੍ਹਾਂ ਦੀ ਬਹੁਤ ਵੱਡੀ ਦੇਣ ਹੈ। ਉਨ੍ਹਾਂ ਦੱਸਿਆ ਕਿ ਡਾ. ਪਰਮਿੰਦਰ ਸਿੰਘ ਸਮਾਲੋਚਨਾ ਸ਼ਾਸਤਰ ਲਿਖਣ ਲੱਗੇ ਹੋਏ ਸਨ ਪਰ ਸਿਹਤ ਦੀ ਖਰਾਬੀ ਕਾਰਨ ਉਨ੍ਹਾਂ ਦਾ ਇਹ ਕਾਰਜ ਅਧੂਰਾ ਪਿਆ ਹੈ।

ਡਾ. ਪਰਮਿੰਦਰ ਸਿੰਘ ਦੇ ਜਿਗਰੀ ਦੋਸਤ ਅਤੇ ਪ੍ਰੋ. ਮੋਹਨ ਸਿੰਘ ਫ਼ਾਊਂਡੇਸ਼ਨ ਦੇ ਚੇਅਰਮੈਨ ਜਥੇਦਾਰ ਜਗਦੇਵ ਸਿੰਘ ਜੱਸੋਵਾਲ ਨੇ ਕਿਹਾ ਕਿ ਅਸੀਂ ਇਤਿਹਾਸ ਤਾਂ ਸਿਰਜਦੇ ਹਾਂ ਪਰ ਇਤਿਹਾਸ ਨੂੰ ਸਾਂਭਦੇ ਨਹੀਂ। ਡਾ. ਪਰਮਿੰਦਰ ਸਿੰਘ ਦਾ ਕਾਰਜ ਇਤਿਹਾਸ ਨੂੰ ਸਾਂਭਣ ਵਰਗਾ ਹੈ। ਉਨ੍ਹਾਂ ਕਿਹਾ ਡਾ. ਪਰਿਮੰਦਰ ਸਿੰਘ ਦੀ ਮਿਹਨਤ ਅਤੇ ਸਿਰੜ ਦੇ ਸਦਕਾ ਹੀ ਪੰਜਾਬੀ ਸਾਹਿੱਤਕਾਰਾਂ ਦੀ ਰਾਜਧਾਨੀ ਪੰਜਾਬੀ ਭਵਨ ਦੀ ਸਥਾਪਨਾ ਉਨ੍ਹਾਂ ਦਾ ਪੰਜਾਬੀਆਂ ਲਈ ਸੱਭ ਤੋਂ ਵੱਡਾ ਕਾਰਜ ਹੈ।

ਪ੍ਰਿੰ. ਸੁਰਜੀਤ ਸਿੰਘ ਭਾਟੀਆ ਨੇ ਕਿਹਾ ਕਿ ਡਾ. ਪਰਮਿੰਦਰ ਸਿੰਘ ਮੇਰਾ ਦੋਸਤ ਵੀ ਹੈ ਅਤੇ ਗੁਆਂਢੀ ਵੀ ਪਰ ਅਸੀਂ ਵਿਚਰੇ ਭਰਾਵਾਂ ਵਾਂਗ ਹਾਂ। ਉਨ੍ਹਾਂ ਕਿਹਾ ਡਾ. ਪਰਮਿੰਦਰ ਸਿੰਘ ਬੜੇ ਨੇਕ, ਸਾਊ ਸੁਹਿਰਦ ਇਨਸਾਨ ਹਨ। ਪ੍ਰਿੰ. ਪ੍ਰੇਮ ਸਿੰਘ ਬਜਾਜ ਨੇ ਆਖਿਆ ਕਿ ਪੰਜਾਬੀ ਸਾਹਿੱਤ ਅਕਾਡਮੀ ਦੀ ਰੈਫ਼ਰੈਂਸ ਲਾਇਬ੍ਰੇਰੀ ਅੱਜ ਜਿਸ ਮੁਕਾਮ ਅਤੇ ਰੁਤਬੇ 'ਤੇ ਪੁੱਜੀ ਹੈ ਇਸ ਪਿੱਛੇ ਪ੍ਰੇਰਣਾ ਭਰਿਆ ਹੱਥ ਡਾ. ਪਰਿਮੰਦਰ ਸਿੰਘ ਦਾ ਹੈ।

ਇਸ ਮੌਕੇ ਅਕਾਡਮੀ ਦੇ ਪ੍ਰਧਾਨ ਡਾ. ਸੁਰਜੀਤ ਪਾਤਰ ਨੇ ਆਖਿਆ ਕਿ ਡਾ. ਪਰਮਿੰਦਰ ਸਿੰਘ ਸਿਰਫ਼ ਇਕ ਵਿਅਕਤੀ ਹੀ ਨਹੀਂ ਸਗੋਂ ਇਕ ਸੰਪੂਰਨ ਸੰਸਥਾ ਹਨ। ਉਨ੍ਹਾਂ ਦੀ ਸਾਹਿੱਤ ਨੂੰ ਦੇਣ ਅਤੇ ਪੰਜਾਬੀ ਭਵਨ ਦੀ ਉਸਾਰੀ ਲਈ ਸਾਹਿੱਤਕਾਰਾਂ ਦੇ ਸਿਰ ਉਨ੍ਹਾਂ ਪ੍ਰਤੀ ਬਹੁਤ ਵੱਡਾ ਰਿਣ ਹੈ। ਉਨ੍ਹਾਂ ਕਿਹਾ ਕਿ ਅੱਜ ਦੀ ਘੜੀ ਇਸ ਰਿਣ ਦਾ ਥੋੜ੍ਹਾ ਜਿਹਾ ਹਿੱਸਾ ਚੁਕਾ ਰਹੇ ਹਾਂ। ਉਨ੍ਹਾਂ ਦੀ ਸਭ ਤੋਂ ਵੱਡੀ ਦੇਣ ਪੰਜਾਬੀ ਭਾਸ਼ਾ ਨੂੰ ਪਿਆਰ ਕਰਨ ਵਾਲੇ ਅਤੇ ਸਾਹਿੱਤਕ ਪਾਠਕਾਂ ਲਈ ਇਕ ਅਦਬੀ ਤੀਰਥ ਅਸਥਾਨ (ਪੰਜਾਬੀ ਭਵਨ) ਸਥਾਪਨਾ ਹੈ।

ਇਸ ਮੌਕੇ ਡਾ. ਪਰਮਿੰਦਰ ਸਿੰਘ ਨੂੰ ਫੈਲੋਸ਼ਿਪ ਪ੍ਰਦਾਨ ਕੀਤੀ ਗਈ ਇਸ ਫੈਲੋਸ਼ਿਪ ਵਿਚ ੨੫੦੦/ ਰੁਪਏ ਪ੍ਰਤੀ ਮਹੀਨਾ (ਤਿੰਨ ਸਾਲ ਲਈ) ਦੀ ਰਕਮ, ਸਨਮਾਨ-ਪੱਤਰ, ਮੋਮੈਂਟੋ ਅਤੇ ਦੋਸ਼ਾਲਾ ਭੇਟ ਕੀਤਾ ਗਿਆ। ਇਸ ਮੌਕੇ ਇਹ ਫੈਲੋਸ਼ਿਪ ਪ੍ਰਦਾਨ ਕਰਨ ਲਈ ਪ੍ਰੋ. ਗੁਲਜ਼ਾਰ ਸਿੰਘ ਸੰਧੂ, ਦਰਸ਼ਨ ਸਿੰਘ ਅਤੇ ਚਰਨਜੀਤ ਸਿੰਘ ਚੰਨ ਦਿੱਲੀ ਤੋਂ ਵਿਸ਼ੇਸ਼ ਤੌਰ 'ਤੇ ਆਏ ਸਨ।

ਭਾਪਾ ਪ੍ਰੀਤਮ ਸਿੰਘ ਜੀ ਵੱਲੋਂ ਵੀ ਦਸ ਹਜ਼ਾਰ ਦੀ ਰਾਸ਼ੀ ਵਿਸ਼ੇਸ਼ ਤੌਰ ਤੇ ਭੇਟਾ ਕੀਤੀ ਗਈ।

ਇਸ ਮੌਕੇ ਡਾ. ਪਰਮਿੰਦਰ ਸਿੰਘ ਦੇ ਛੋਟੇ ਭਰਾ ਸ.

ਦਲਜੀਤ ਸਿੰਘ ਸਾਬਕਾ ਡਾਇਰੈਕਟਰ ਯੁਵਕ ਭਲਾਈ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਪਰਿਵਾਰ ਵੱਲੋਂ ਸਮੂਹ ਸਹਿਤਕਾਰਾਂ ਅਤੇ ਵਿਸ਼ੇਸ਼ ਤੌਰ ਤੇ ਪੰਜਾਬੀ ਸਾਹਿੱਤ ਸਭਾ ਦਿੱਲੀ ਦਾ ਧੰਨਵਾਦ ਕੀਤਾ। ਉਨ੍ਹਾਂ ਕਿਹਾ ਕਿ ਡਾ. ਪਰਮਿੰਦਰ ਸਿੰਘ ਦੀ ਪੰਜਾਬੀ ਭਾਸ਼ਾ ਤੇ ਸਾਹਿੱਤ ਸੇਵਾ ਪ੍ਰਤੀ ਫੈਲੋਸ਼ਿਪ ਦੇ ਕੇ ਮੋਹਰਛਾਪ ਲਗਾਈ ਹੈ।

ਇਸ ਦੌਰਾਨ ਪੰਜਾਬੀ ਭਵਨ ਦੇ ਵਿਹੜੇ ਵਿਚ ਪੰਜਾਬੀ ਦੇ ਪ੍ਰਸਿੱਧ ਯਥਾਰਥਵਾਦੀ ਨਾਵਲਕਾਰ ਡਾ. ਸੁਰਿੰਦਰ ਸਿੰਘ ਨਰੂਲਾ ਦੀ ਸਮੁੱਚੀ ਸਾਹਿੱਤਕ ਦੇਣ ਨੂੰ ਧਿਆਨ ਵਿਚ ਰਖਦਿਆਂ ਪੰਜਾਬੀ ਸਾਹਿਤ ਸਭਾ ਦਿੱਲੀ ਵੱਲੋਂ ਉਨ੍ਹਾਂ ਨੂੰ ਫੈਲੋਸ਼ਿਪ ਪ੍ਰਦਾਨ ਕੀਤੀ ਗਈ। ਇਸ ਸਮਾਗਮ ਦੇ ਮੁੱਖ ਮਹਿਮਾਨ ਡਾ. ਸੁਰਜੀਤ ਪਾਤਰ ਪ੍ਰਧਾਨ ਪੰਜਾਬੀ ਸਾਹਿੱਤ ਅਕਾਡਮੀ, ਲੁਧਿਆਣਾ ਨੇ ਇਸ ਮੌਕੇ ਬੋਲਦਿਆਂ ਕਿਹਾ ਕਿ ਡਾ. ਸੁਰਿੰਦਰ ਸਿੰਘ ਨਰੂਲਾ ਦੇ ਪੰਜਾਬੀ ਦੇ ਪਿੜ ਵਿਚ ਆਉਣ ਨਾਲ ਨਾਨਕ ਸਿੰਘ ਤੋਂ ਬਾਅਦ ਪੰਜਾਬੀ ਨਾਵਲ ਆਪਣੀ ਪ੍ਰੌੜ ਅਵਸਥਾ ਵਿਚ ਪਹੁੰਚਿਆ ਹੈ। ਉਨ੍ਹਾਂ ਕਿਹਾ ਕਿ ਡਾ. ਨਰੂਲਾ ਨੇ ਬੜੀ ਸਹਿਜਤਾ, ਸਿਦਕ ਅਤੇ ਸਿਰੜ ਨਾਲ ਪੰਜਾਬੀ ਸਾਹਿੱਤ ਨੂੰ ਉੱਚ ਪਾਏ ਦੇ ਨਾਵਲ ਦਿੱਤੇ ਹਨ। ਪ੍ਰੋ. ਮੋਹਨ ਸਿੰਘ ਫ਼ਾਊਂਡੇਸ਼ਨ ਦੇ ਚੇਅਰਮੈਨ ਜਥੇਦਾਰ ਜਗਦੇਵ ਸਿੰਘ ਜੱਸੋਵਾਲ ਨੇ ਇਸ ਮੌਕੇ ਕਿਹਾ ਕਿ ਡਾ. ਨਰੂਲਾ ਜਿਥੇ ਉੱਚ ਕੋਟੀ ਦੇ ਨਾਵਲਕਾਰ ਹਨ ਉਥੇ ਉਹ ਇਕ ਬਹੁਤ ਵਧੀਆ ਇਨਸਾਨ ਵੀ ਹਨ। ਉਨ੍ਹਾਂ ਕਿਹਾ ਕਿ ਭਾਵੇਂ ਕਿ ਨਰੂਲਾ ਆਈ.ਏ. ਐਸ. ਵੀ ਚੁਣੇ ਗਏ ਸਨ ਪਰ ਉਨ੍ਹਾਂ ਨੇ ਉਸ ਅਹੁਦੇ ਨੂੰ ਪ੍ਰਵਾਨ ਕਰਨ ਤੋਂ ਇਨਕਾਰ ਕਰ ਦਿੱਤਾ ਪਰ ਉਨਾਂ ਨੇ ਪੰਜਾਬੀ ਸਾਹਿੱਤ ਨੂੰ ਆਪਣਾ ਇਸ਼ਟ ਮੰਨਿਆ। ਪ੍ਰੋ. ਨਰਿੰਦਰ ਤਸਨੀਮ ਨੇ ਇਸ ਮੌਕੇ ਆਖਿਆ ਕਿ ਡਾ. ਨਰੂਲਾ ਵਧੀਆ ਨਾਵਲਕਾਰ ਤਾਂ ਹਨ ਹੀ ਪਰ ਉਹ ਵਧੀਆ ਸਿੱਖਿਆ ਸ਼ਾਸਤਰੀ ਵੀ ਹਨ। ਉਨ੍ਹਾਂ ਕਿਹਾ ਕਿ ਉਨ੍ਹਾਂ ਨੇ ਨਾਵਲ ਦੀਆਂ ਰਮਜ਼ਾਂ ਡਾ. ਨਰੂਲਾ ਜੀ ਤੋਂ ਪ੍ਰਾਪਤ ਕੀਤੀਆਂ ਹਨ।

ਇਸ ਮੌਕੇ ਸਾਹਿਤ ਸਭਾ ਦਿੱਲੀ ਵੱਲੋਂ ਡਾ. ਸੁਰਿੰਦਰ ਸਿੰਘ ਨਰੂਲਾ ਨੂੰ ਫੈਲੋਸ਼ਿਪ ਪ੍ਰਦਾਨ ਕੀਤੀ ਗਈ ਇਸ ਫੈਲੀਸ਼ਿਪ ਵਿਚ ੨੫੦੦/- ਰੁਪਏ ਪ੍ਰਤੀ ਮਹੀਨਾ (ਤਿੰਨ ਸਾਲ ਲਈ), ਸਨਮਾਨ ਪੱਤਰ ਮੋਮੈਂਟੋ ਅਤੇ ਦੋਸ਼ਾਲਾ ਭੇਟ ਕੀਤਾ ਗਿਆ। ਇਹ ਫੈਲੋਸ਼ਿਪ ਪ੍ਰਦਾਨ ਕਰਨ ਲਈ ਦਿੱਲੀ ਤੋਂ ਉਚੇਰੇ ਤੌਰ 'ਤੇ ਸ. ਦਰਸ਼ਨ ਸਿੰਘ, ਸ. ਚਰਨਜੀਤ ਸਿੰਘ ਚੰਨ ਅਤੇ ਪ੍ਰੋ. ਗੁਲਜ਼ਾਰ ਸਿੰਘ ਸੰਧੂ ਆਏ ਸਨ।

ਪੰਜਾਬੀ ਸਾਹਿੱਤ ਅਕਾਡਮੀ ਦੇ ਜਨਰਲ ਸਕੱਤਰ ਪ੍ਰੋ. ਰਵਿੰਦਰ ਭੱਠਲ ਨੇ ਡਾ. ਨਰੂਲਾ ਦੇ ਜੀਵਨ ਅਤੇ ਰਚਨਾ ਬਾਰੇ ਜਾਣਕਾਰੀ ਦਿੰਦਿਆਂ ਦੱਸਿਆ ਕਿ ਅੱਜ ਦਾ ਦਿਨ ਪੰਜਾਬੀ ਭਵਨ ਲਈ ਬਹੁਤ ਹੀ ਭਾਗਾਂ ਭਰਿਆ ਹੈ ਕਿਉਂਕਿ ਅੱਜ ਪੰਜਾਬੀ ਸਾਹਿਤਕਾਰਾਂ ਦੀ ਹਾਜ਼ਰੀ ਵਿਚ ਡਾ. ਨਰੂਲਾ ਦੀ ਸਮੁੱਚੀ ਰਚਨਾ ਦੇ ਮਾਣ ਹਿਤ ਫੈਲੋਸ਼ਿਪ ਦਿੱਤੀ ਗਈ ਹੈ।

ਇਸ ਮੌਕੇ ਡਾ. ਸੁਰਿੰਦਰ ਸਿੰਘ ਨਰੂਲਾ ਨੇ ਕਿਹਾ ਕਿ ਸਾਹਿੱਤਕਾਰੀ ਕਰਨੀ ਕਠਿਨ ਅਤੇ ਸਿਰੜ ਵਾਲਾ ਕਾਰਜ ਹੈ। ਮੈਂ ਆਪਣੇ ਵਿੱਤ ਅਨੁਸਾਰ ਪੰਜਾਬੀ ਸਾਹਿੱਤ ਦੀ ਜਿੰਨੀ ਸੇਵਾ ਕਰ ਸਕਿਆ ਹਾਂ ਉਸ ਉਪਰ ਮੈਨੂੰ ਤਸੱਲੀ ਹੈ। ਉਨ੍ਹਾਂ ਕਿਹਾ ਕਿ ਭਾਵੇਂ ਮੈਂ ਪੜ੍ਹਿਆ ਤੇ ਪੜ੍ਹਾਇਆ ਅੰਗਰੇਜ਼ੀ ਵਿਚ ਹੈ ਪਰ ਮੇਰਾ ਇਸ਼ਕ ਪੰਜਾਬੀ ਭਾਸ਼ਾ ਨਾਲ ਰਿਹਾ ਹੈ। ਉਨ੍ਹਾਂ ਨਵੇਂ ਲੇਖਕਾਂ ਨੂੰ ਆਖਿਆ ਕਿ ਉਹ ਨਿਰਪੱਖ ਹੋ ਕੇ ਇਮਾਨਦਾਰੀ ਨਾਲ ਬਿਨਾਂ ਕਿਸੇ ਲਾਲਚ ਦੇ ਸਾਹਿੱਤ ਦੀ ਸਿਰਜਣਾ ਕਰਨ, ਸਮਾਂ ਆਪੇ ਹੀ ਉਨ੍ਹਾਂ ਦੀ ਸਿਰਜਣਾ ਦਾ ਮੁੱਲ ਪਾਵੇਗਾ। ਇਸ ਸਮਾਗਮ ਵਿਚ ਹੋਰਨਾਂ ਤੋਂ ਇਲਾਵਾ ਡਾ. ਅਜੀਤ ਸਿੰਘ ਸਿੰਘ ਸਿੱਕਾ, ਪ੍ਰਿੰ. ਪ੍ਰੇਮ ਸਿੰਘ ਬਜਾਜ, ਡਾ. ਗੁਰਇਕਬਾਲ, ਪ੍ਰੋ. ਗੁਲਜ਼ਾਰ ਸੰਧੂ ਨੇ ਡਾ. ਨਰੂਲਾ ਦੇ ਜੀਵਨ ਅਤੇ ਸਾਹਿੱਤ ਬਾਰੇ ਆਪਣੇ ਵਿਚਾਰ ਪ੍ਰਗਟ ਕੀਤੇ। ਇਸ ਮੌਕੇ ਡਾ. ਅਜੀਤ ਸਿੰਘ ਸਿੱਕਾ, ਕਰਮਜੀਤ ਸਿੰਘ ਔਜਲਾ, ਜਸਵੰਤ ਜ਼ਫਰ, ਕੁਲਵੰਤ ਜਗਰਾਉ, ਈਸ਼ਰ ਸਿੰਘ ਸੋਬਤੀ, ਸੁਰਿੰਦਰਜੀਤ ਕੌਰ, ਗੁਰਚਰਨ ਕੌਰ ਕੋਚਰ, ਸੁਰਿੰਦਰ ਕੌਰ, ਦਾਨ ਸਿੰਘ ਕੋਮਲ, ਸ਼ਾਹ ਚਮਨ, ਜ਼ਿਲ੍ਹਾ ਭਾਸ਼ਾ ਅਫ਼ਸਰ ਹਰਪਾਲ ਸਿੱਧੂ ਸਿੱਧੂ. ਪ੍ਰਿੰ. ਸੁਰਜੀਤ ਸਿੰਘ ਭਾਟੀਆ. ਡਾ. ਸੁਰਜੀਤ ਭਦੌੜ, ਮੁਖਤਿਆਰ ਸਿੰਘ ਤੇ ਬੁੱਧ ਸਿੰਘ ਨੀਲੋਂ ਆਦਿ ਹਾਜ਼ਰ ਸਨ।

*—ਬੁੱਧ ਸਿੰਘ ਨੀਲੋਂ*

## ਹਸਨਪੁਰੀ ਨੇ 'ਕਿਰਤੀਆ ਕਿਰਤ ਕਰੇਂਦਿਆ' ਦੇ ਗੀਤ-ਸੰਗ੍ਰਹਿ ਰਾਹੀਂ ਸਮਾਜ ਨੂੰ ਨਰੋਈ ਸੇਧ ਦਿੱਤੀ—ਡਾ. ਜੌਹਲ

ਲੁਧਿਆਣਾ—ਪੰਜਾਬੀ ਗ਼ਜ਼ਲ ਮੰਚ ਪੰਜਾਬ ਰਜਿ. ਵਲੋਂ ਪੰਜਾਬੀ ਲਿਖਾਰੀ ਸਭਾ ਰਾਮਪੁਰ, ਸਿਰਜਣਧਾਰਾ ਅਤੇ ਪੰਜਾਬੀ ਸਾਹਿਤ ਅਕਾਡਮੀ ਲੁਧਿਆਣਾ ਦੇ ਸਹਿਯੋਗ ਨਾਲ ਪੰਜਾਬੀ ਭਵਨ ਲੁਧਿਆਣਾ ਵਿਖੇ ਪੰਜਾਬੀ ਦੇ ਸਿਰਮੌਰ ਗੀਤਕਾਰ ਸ੍ਰੀ ਇੰਦਰਜੀਤ ਹਸਨਪੁਰੀ ਦੀ ਨਵ-ਪ੍ਰਕਾਸ਼ਿਤ ਪੁਸਤਕ 'ਕਿਰਤੀਆ ਕਿਰਤ ਕਰੇਂਦਿਆ' ਉਪਰ ਇਕ ਭਰਵੀਂ ਗੋਸ਼ਟੀ ਕਰਾਈ ਗਈ। ਇਸ ਅਵਸਰ ਤੇ ਗੋਸ਼ਟੀ ਦੇ ਮੁੱਖ ਮਹਿਮਾਨ ਪੰਜਾਬ ਯੋਜਨਾ ਬੋਰਡ ਦੇ ਵਾਈਸ ਚੇਅਰਮੈਨ ਡਾ. ਐਸ. ਐਸ. ਜੌਹਲ ਨੇ ਬੋਲਦੇ ਹੋਏ ਕਿਹਾ ਕਿ ਸ੍ਰੀ ਹਸਨਪੁਰੀ ਨੇ ਆਪਣੇ ਨਵ-ਪ੍ਰਕਾਸ਼ਿਤ ਗੀਤ-ਸੰਗ੍ਰਹਿ 'ਕਿਰਤੀਆ ਕਿਰਤ

ਕਰੇਂਦਿਆ' ਰਾਹੀਂ ਸਮਾਜ ਨੂੰ ਨਵੀਂ ਸੇਧ ਦਿੱਤੀ ਹੈ। ਉਨ੍ਹਾਂ ਦੇ ਗੀਤ ਸਾਡੀ ਆਤਮਾ ਨੂੰ ਝੰਜੋੜਦੇ ਹਨ। ਇਨ੍ਹਾਂ ਗੀਤਾਂ ਰਾਹੀਂ ਸ੍ਰੀ ਹਸਨਪੁਰੀ ਨੇ ਪਾਖੰਡੀਆਂ ਤੇ ਦੰਭੀਆਂ ਦੇ ਮਖੌਟੇ ਉਤਾਰੇ ਹਨ। ਪੰਜਾਬੀ ਦੇ ਅੰਤਰਰਾਸ਼ਟਰੀ ਪ੍ਰਸਿੱਧੀ ਦੇ ਸ਼ਾਇਰ ਪੰਜਾਬੀ ਸਾਹਿਤ ਅਕਾਡਮੀ ਦੇ ਪ੍ਰਧਾਨ ਡਾ. ਸੁਰਜੀਤ ਪਾਤਰ ਨੇ ਇਸ ਅਵਸਰ ਤੇ ਬੋਲਦੇ ਹੋਏ ਕਿਹਾ ਕਿ ਹਸਨਪੁਰੀ ਦੀ ਬੋਲੀ ਬੜੀ ਮਿੱਠੀ ਤੇ ਟਕਸਾਲੀ ਹੈ। ਉਹ ਗੀਤ ਦੇ ਸ਼ਿਲਪਵਿਧਾਨ ਦਾ ਉਸਤਾਦ ਹੈ।

ਉਸ ਨੇ ਆਪਣੇ ਗੀਤਾਂ ਰਾਹੀਂ ਕਿਰਤੀਆਂ ਦੇ ਦੁੱਖ ਦਰਦ ਨੂੰ ਬੜੀ ਖੂਬੀ ਨਾਲ ਪੇਸ਼ ਕੀਤਾ ਹੈ।

ਗ਼ਜ਼ਲ ਮੰਚ ਦੇ ਪ੍ਰਧਾਨ ਸ਼੍ਰੋਮਣੀ ਸਾਹਿਤਕਾਰ ਸ੍ਰੀ ਅਜਾਇਬ ਚਿੱਤਰਕਾਰ ਨੇ ਸ੍ਰੀ ਹਸਨਪੁਰੀ ਦੇ ਅੱਧੀ ਸਦੀ ਤੋਂ ਵੱਧ ਦੇ ਸਾਹਿਤਕ ਸਫ਼ਰ ਦੀ ਚਰਚਾ ਕਰਦੇ ਹੋਏ ਕਿਹਾ ਕਿ ਜਿਸ ਤਰ੍ਹਾਂ ਸਾਹਿਰ ਲੁਧਿਆਣਵੀ ਨੇ ਹਿੰਦੀ ਫਿਲਮਾਂ ਦੇ ਗੀਤਾਂ ਵਿਚ ਸਾਹਿਤਕ ਰੰਗ ਭਰਿਆ ਸੀ, ਉਸੇ ਤਰ੍ਹਾਂ ਹਸਨਪੁਰੀ ਨੇ ਪੰਜਾਬੀ ਫਿਲਮਾਂ ਦੇ ਗੀਤਾਂ ਵਿਚ ਇਹ ਭੂਮਿਕਾ ਨਿਭਾਈ ਹੈ। ਸ੍ਰੀ ਚਿੱਤਰਕਾਰ ਨੇ ਅਮਨ ਤੇ ਭਾਈਚਾਰਕ ਸਾਂਝ ਦੇ ਸੰਦਰਭ ਵਿਚ ਸ੍ਰੀ ਹਸਨਪੁਰੀ ਦੀ ਪੁਸਤਕ 'ਕਿਥੇ ਗਏ ਉਹ ਦਿਨ' ਦੀ ਵੀ ਭਰਵੀਂ ਪ੍ਰਸੰਸਾ ਕੀਤੀ। ਉਨ੍ਹਾਂ ਨੇ ਕਿਹਾ ਕਿ ਹਸਨਪੁਰੀ ਲੋਕ-ਪੱਖੀ ਗੀਤਕਾਰ ਹੈ ਅਤੇ ਉਸ ਦੇ ਗੀਤਾਂ ਦਾ ਸੂਰਜ ਕਦੇ ਗਰੂਬ ਨਹੀਂ ਹੋਵੇਗਾ।

ਪੰਜਾਬੀ ਦੇ ਵਿਦਵਾਨ ਡਾ. ਲਾਭ ਸਿੰਘ ਖੀਵਾ ਨੇ ਆਪਣਾ ਪੇਪਰ ਪੇਸ਼ ਕਰਦੇ ਹੋਏ ਕਿਹਾ ਕਿ ਹਸਨਪੁਰੀ ਗੀਤਾਂ ਦਾ ਬਾਦਸ਼ਾਹ ਹੈ ਅਤੇ ਉਸ ਦੇ ਗੀਤਾਂ 'ਚੋਂ ਸੰਗੀਤ ਆਪ-ਮੁਹਾਰੇ ਝਲਕਦਾ ਹੈ ਏਸੇ ਲਈ ਉਸ ਦੇ ਗੀਤ ਲੋਕਾਂ ਦੇ ਦਿਲਾਂ ਵਿਚ ਲਹਿ ਜਾਂਦੇ ਹਨ। ਗ਼ਜ਼ਲ ਮੰਚ ਦੇ ਜਨਰਲ ਸਕੱਤਰ ਪ੍ਰੋ. ਕੁਲਵੰਤ ਜਗਰਾਉਂ ਨੇ ਇਸ ਅਵਸਰ 'ਤੇ ਬੋਲਦੇ ਹੋਏ ਕਿਹਾ ਕਿ ਅਜੋਕੇ ਯੁੱਗ ਵਿਚ ਜਦੋਂ ਪੈਸੇ ਦੀ ਅੰਨ੍ਹੀ ਲਾਲਸਾ ਕਾਰਨ ਬਹੁਤ ਸਾਰੇ ਗੀਤਕਾਰ ਨੈਤਿਕ ਕਦਰਾਂ ਕੀਮਤਾਂ ਨੂੰ ਤਿਲਾਂਜਲੀ ਦੇ ਰਹੇ ਹਨ ਤਾਂ ਉਸ ਸਮੇਂ ਵੀ ਹਸਨਪੁਰੀ ਨੇ ਗੀਤਾਂ ਦੀ ਇਸ ਪੁਸਤਕ ਦੁਆਰਾ ਚੌ-ਮੁਖੀਆ ਦੀਪ ਬਾਲਿਆ ਹੈ। ਉਸ ਦੇ ਗੀਤ ਜਿਥੇ ਲੋਕ ਗੀਤਾਂ ਦਾ ਭੁਲੇਖਾ ਪਾਉਂਦੇ ਹਨ ਉਥੇ ਉਨ੍ਹਾਂ ਵਿਚ ਕਲਾ, ਸੂਖਮਤਾ, ਕਲਪਨਾ ਤੇ ਸੰਵੇਦਨਾ ਉਨ੍ਹਾਂ ਨੂੰ ਲਾਸਾਨੀ ਗੀਤਾਂ ਦਾ ਦਰਜਾ ਪ੍ਰਦਾਨ ਕਰਦੇ ਹਨ।

ਕੇਂਦਰੀ ਪੰਜਾਬੀ ਲੇਖਕ ਸਭਾ ਦੇ ਪ੍ਰਧਾਨ ਡਾ. ਐਸ. ਤਰਸੇਮ ਨੇ ਇਸ ਅਵਸਰ 'ਤੇ ਬੋਲਦੇ ਹੋਏ ਕਿਹਾ ਕਿ ਹਸਨਪੁਰੀ ਲੋਕ ਲਹਿਰਾਂ ਅਤੇ ਲੋਕ ਸੰਘਰਸ਼ ਨਾਲ ਜੁੜਿਆ ਹੋਇਆ ਕਿਰਤੀ ਸ਼ਾਇਰ ਹੈ। ਉਸ ਨੇ ਆਪਣੇ ਗੀਤਾਂ ਰਾਹੀਂ ਨਵੇਂ ਰਾਹ ਉਲੀਕੇ ਹਨ।

ਪੰਜਾਬੀ ਦੇ ਉੱਘੇ ਵਿਦਵਾਨ ਪ੍ਰੋ. ਕਿਰਪਾਲ ਸਿੰਘ ਕਸੇਲ ਨੇ ਕਿਹਾ ਹਸਨਪੁਰੀ ਦੇ ਗੀਤਾਂ ਵਿਚ ਪੰਜਾਬੀ ਸੱਭਿਆਚਾਰ ਸੰਜੀਵ ਰੂਪ ਵਿਚ ਡਲਕਾਂ ਮਾਰਦਾ ਹੈ। ਉਸ ਦੇ ਗੀਤਾਂ ਵਿਚ ਪੰਜਾਬ ਦੀ ਧਰਤੀ ਦੀ ਖੁਸ਼ਬੂ ਹੈ ਤੇ ਉਸ ਨੇ ਆਪਣੇ ਗੀਤਾਂ ਰਾਹੀਂ ਕਿਰਤੀਆਂ ਤੇ ਕਿਰਤ ਦਾ ਜੱਸ ਗਾਇਆ ਹੈ। ਡਾ. ਗੁਲਜ਼ਾਰ ਮੁਹੰਮਦ ਗੋਰੀਆ ਨੇ ਕਿਹਾ ਕਿ ਸ੍ਰੀ ਹਸਨਪੁਰੀ ਦੀ ਸੋਚ ਧਰਮ, ਜ਼ਾਤ-ਪਾਤ ਤੇ ਦੇਸ਼ਾਂ ਦੀਆਂ ਸੀਮਾਵਾਂ ਤੋਂ ਉਪਰ ਦੀ ਸੋਚ ਹੈ। ਉਹ ਇਨਸਾਨੀਅਤ ਦਾ ਸ਼ਾਇਰ ਹੈ। ਭਾਸ਼ਾ ਵਿਭਾਗ ਪਟਿਆਲਾ ਤੋਂ ਆਏ ਡਾ. ਸਤਿੰਦਰ ਸਿੰਘ ਨੰਦਾ ਨੇ ਆਪਣੇ ਵਿਚਾਰ ਪੇਸ਼ ਕਰਦੇ ਹੋਏ ਕਿਹਾ ਕਿ ਹਸਨਪੁਰੀ ਦੇ ਗੀਤਾਂ ਵਿਚ ਜੋ ਵਿਅੰਗ ਹੈ ਉਹ ਪਾਠਕਾਂ ਨੂੰ ਝੰਜੋੜ ਕੇ ਰੱਖ ਦਿੰਦਾ ਹੈ। ਹਸਨਪੁਰੀ ਨੇ ਆਪਣੇ ਗੀਤਾਂ ਰਾਹੀਂ ਪਾਖੰਡੀ ਸਾਧਾਂ ਅਤੇ ਭ੍ਰਿਸ਼ਟਾਚਾਰ ਵਿਅਕਤੀਆਂ ਦੇ ਦੰਭ ਨੂੰ ਬੜੀ ਖੂਬੀ ਨਾਲ ਉਜਾਗਰ ਕੀਤਾ ਹੈ। ਭਾਰਤੀ ਪੁਰਸਕਾਰ ਵਿਜੇਤਾ ਪ੍ਰੋ. ਨਰਿੰਜਨ ਤਸਨੀਮ ਨੇ ਸ੍ਰੀ ਹਸਨਪੁਰੀ ਦੇ ਗੀਤਾਂ ਦੀਆਂ ਵੱਖ-ਵੱਖ ਖੂਬੀਆਂ ਨੂੰ ਬੜੇ ਪ੍ਰਭਾਵਸ਼ਾਲੀ ਢੰਗ ਨਾਲ ਉਜਾਗਰ ਕਰਦੇ ਹੋਏ ਕਿਹਾ ਕਿ ਹਸਨਪੁਰੀ ਨੇ ਆਪਣੇ ਗੀਤਾਂ ਰਾਹੀਂ ਪੰਜਾਬੀ ਸੱਭਿਆਚਾਰ ਤੇ ਮਾਂ-ਬੋਲੀ ਦੀ ਮਹਿਕ ਨੂੰ ਸਾਰੇ ਵਿਸ਼ਵ ਵਿਚ ਫੈਲਾਇਆ ਹੈ। ਪ੍ਰੋ. ਮਹਿੰਦਰ ਸਿੰਘ ਚੀਮਾ ਨੇ ਕਿਹਾ ਹਸਨਪੁਰੀ ਨੰਦ ਲਾਲ ਨੂਰਪੁਰੀ, ਸੰਤ ਰਾਮ ਉਦਾਸੀ ਦਾ ਸੁਮੇਲ ਹੈ। ਜਿੱਥੇ ਇਸ ਨੇ ਸਭਿਆਚਾਰਕ ਗੀਤ ਲਿਖੇ ਉਥੇ ਕਿਰਤੀਆਂ ਅਤੇ ਕਾਮਿਆਂ ਦਾ ਦਰਦ ਆਪਣੇ ਗੀਤਾਂ ਵਿੱਚ ਬਹੁਤ ਸੂਖਮਤਾ ਨਾਲ ਬਿਆਨ ਕੀਤਾ। ਪ੍ਰੋ. ਜੇ. ਐਸ. ਬੇਦੀ (ਚੰਡੀਗੜ੍ਹ) ਨੇ ਕਿਰਤੀਆ ਕਿਰਤ ਕਰੇਂਦਿਆਂ ਦੇ ਨਾਲ-ਨਾਲ ਹਸਨਪੁਰੀ ਦੇ ਵਿਅਕਤੀਤਵ ਦੀ ਵੀ ਸ਼ਲਾਘਾ ਕੀਤੀ।

ਸਮਾਗਮ ਦੇ ਦੂਜੇ ਦੌਰ ਵਿੱਚ ਹੋਏ ਕਵੀ ਦਰਬਾਰ ਦੀ ਪ੍ਰਧਾਨਗੀ ਇੰਪਰੂਵਮੈਂਟ ਟਰੱਸਟ ਦੇ ਚੇਅਰਮੈਨ ਸ੍ਰੀ ਅਸ਼ੋਕ ਸਿੰਘ ਗਰਚਾ ਅਤੇ ਸੰਤ ਦਲੀਪ ਸਿੰਘ ਨਾਮਧਾਰੀ ਨੇ ਕੀਤੀ। ਸਾਰਿਆਂ ਦੀ ਫਰਮਾਇਸ਼ 'ਤੇ ਹਸਨਪੁਰੀ ਨੇ ਆਪਣੇ ਚਾਰ ਗੀਤ ਸੁਣਾਏ। ਕਵੀ ਦਰਬਾਰ ਵਿੱਚ ਗੁਰਚਰਨ ਕੌਰ ਕੋਚਰ, ਸੁਰਿੰਦਰਜੀਤ ਕੌਰ, ਪਰਮਜੀਤ ਕੌਰ, ਚੰਨੀ, ਦੇਸ ਰਾਜ, ਜੀਤ (ਮੋਗਾ), ਸ੍ਰੀ ਬਖ਼ਸ਼ੀ ਰਾਮ ਕੌਸ਼ਲ, ਹਮਦਰਦਵੀਰ ਨੌਸ਼ਹਿਰਵੀ, ਡਾ. ਜੌਹਨ ਅਕਬਰ ਰਾਹੀ, ਸਵਰਨ ਪੱਲ੍ਹਾ, ਜਸਵੀਰ ਝੱਜ, ਭਗਵਾਨ ਢਿੱਲੋਂ, ਜਗੀਰ ਸਿੰਘ ਪ੍ਰੀਤ ਆਦਿ ਕਵੀਆਂ ਨੇ ਹਿੱਸਾ ਲਿਆ।

ਮੰਚ ਵਲੋਂ ਡਾ. ਐਸ. ਐਸ. ਜੌਹਲ, ਸ੍ਰੀ ਅਸ਼ੋਕ ਸਿੰਘ ਗਰਚਾ, ਸੰਤ ਦਲੀਪ ਸਿੰਘ ਨਾਮਧਾਰੀ ਤੇ ਸੰਤ ਹਰਪਾਲ ਸਿੰਘ ਨੂੰ ਸਨਮਾਨਤ ਕੀਤਾ ਗਿਆ। ਇਹ ਸਮਾਗਮ ਸ੍ਰੀ ਘਨਸ਼ਾਮ ਸਿੰਘ ਲੋਟੇ ਨੇ ਆਪਣੇ ਸਵਰਗੀ ਪਿਤਾ ਸ. ਅਜੀਤ

ਸਿੰਘ ਸੁਤੰਤਰ (ਲੋਟੇ) ਦੀ ਯਾਦ ਵਿੱਚ ਸਪਾਂਸਰ ਕੀਤਾ। ਲੰਗਰ ਦੀ ਸੇਵਾ ਨਾਮਧਾਰੀ ਦਰਬਾਰ ਸ੍ਰੀ ਭੈਣੀ ਸਾਹਿਬ ਵਲੋਂ ਕੀਤੀ ਗਈ। ਮੰਚ ਦੇ ਪ੍ਰਧਾਨ ਸ੍ਰੀ ਅਜਾਇਬ ਚਿਤਰਕਾਰ ਨੇ ਸਭ ਦਾ ਧੰਨਵਾਦ ਕੀਤਾ।

## 'ਮਹਾਂਕਵੀ ਭਾਈ ਸੰਤੋਖ ਸਿੰਘ ਦੀ ਵਿੱਦਵਤਾ' ਬਾਰੇ ਸ਼ਾਨਦਾਰ ਸੈਮੀਨਾਰ ਹੋਇਆ

ਜਲੰਧਰ–(ਬਲਬੀਰ ਸਿੰਘ ਵਾਸੀ)–ਮਹਾਂਕਵੀ ਭਾਈ ਸੰਤੋਖ ਸਿੰਘ ਯਾਦਗਾਰੀ ਕਮੇਟੀ ਜਲੰਧਰ ਵੱਲੋਂ 'ਮਹਾਂਕਵੀ ਭਾਈ ਸੰਤੋਖ ਸਿੰਘ ਜੀ ਦੀ ਵਿੱਦਵਤਾ' ਵਿਸ਼ੇ ਉਤੇ ਇਕ ਰੋਜ਼ਾ ਸੈਮੀਨਾਰ ਗੁਰੂ ਅਮਰ ਦਾਸ ਪਬਲਿਕ ਸਕੂਲ, ਮਾਡਲ ਟਾਊਨ ਜਲੰਧਰ ਵਿੱਚ ਕਰਵਾਇਆ ਗਿਆ। ਇਸ ਸੈਮੀਨਾਰ ਦੇ ਮੁੱਖ ਮਹਿਮਾਨ ਸ. ਬਲਬੀਰ ਸਿੰਘ ਮੈਂਬਰ ਪਾਰਲੀਮੈਂਟ ਸਨ; ਪਰ ਉਨ੍ਹਾਂ ਨੂੰ ਆਉਂਦੇ ਸਾਰ ਹੀ ਕੁਝ ਖਾਸ ਰੁਝੇਵਿਆਂ ਕਾਰਨ ਜਾਣਾ ਪਿਆ। ਪ੍ਰਧਾਨਗੀ ਮੰਡਲ ਵਿੱਚ ਸ. ਪ੍ਰਿਥੀਪਾਲ ਸਿੰਘ ਕਪੂਰ (ਸਾਬਕਾ ਪ੍ਰੋ. ਵਾਈਸ ਚਾਂਸਲਰ, ਗੁਰੂ ਨਾਨਕ ਦੇਵ ਯੂਨੀਵਰਸਿਟੀ), ਸ. ਬੇਅੰਤ ਸਿੰਘ ਸਰਹੱਦੀ (ਪ੍ਰਧਾਨ ਕਮੇਟੀ) ਅਤੇ ਕਾਂਗਰਸੀ ਆਗੂ ਸ. ਦਰਸ਼ਨ ਸਿੰਘ ਸ਼ਾਮਿਲ ਹੋਏ। ਸ੍ਰੀ ਸੀ. ਐਲ. ਲੱਕੀ (ਜਨਰਲ ਸਕੱਤਰ) ਨੇ ਸਾਰੇ ਬੁਲਾਰਿਆਂ ਨੂੰ ਸਟੇਜ 'ਤੇ ਬੁਲਾਉਣ ਅਤੇ ਉਨ੍ਹਾਂ ਬਾਰੇ ਜਾਣਕਾਰੀ ਦੇਣ ਦਾ ਕੰਮ ਬਾਖੂਬੀ ਨਿਭਾਇਆ।

ਸੈਮੀਨਾਰ ਦੇ ਸ਼ੁਰੂ ਵਿੱਚ ਸ. ਸੁਰਜੀਤ ਸਿੰਘ ਮਿਨਹਾਸ ਸਾਬਕਾ ਸਪੀਕਰ ਪੰਜਾਬ ਵਿਧਾਨ ਸਭਾ ਨੇ ਭਾਈ ਸੰਤੋਖ ਸਿੰਘ ਦੇ ਜੀਵਨ ਅਤੇ ਉਨ੍ਹਾਂ ਦੀ ਰਚਨਾ ਸੂਰਜ ਪ੍ਰਕਾਸ਼ ਗ੍ਰੰਥ ਬਾਰੇ ਵਿੱਦਵਤਾ ਭਰਪੂਰ ਵਿਚਾਰ ਪੇਸ਼ ਕੀਤੇ। ਡਾ. ਰਾਜਿੰਦਰ ਸਿੰਘ ਨੇ 'ਨਾਨਕ ਪ੍ਰਕਾਸ਼ ਦੀ ਆਲੋਚਨਾਤਮਕ ਸਮੀਖਿਆ' ਵਿਸ਼ੇ 'ਤੇ ਪਰਚਾ ਪੜ੍ਹਿਆ। ਡਾ. ਪ੍ਰਿਥੀਪਾਲ ਸਿੰਘ ਕਪੂਰ ਨੇ ਆਪਣੇ ਪ੍ਰੇਰਨਾਜੀਵਤ ਭਾਸ਼ਣ ਵਿੱਚ ਕਿਹਾ ਕਿ ਭਾਈ ਸਾਹਿਬ ਦੀਆਂ ਰਚਨਾਵਾਂ ਬਾਰੇ ਚਰਚਾ ਚਲਾਉਣੀ ਇਕ ਮਹੱਤਵਪੂਰਨ ਗੱਲ ਹੈ। ਉਨ੍ਹਾਂ ਕਿਹਾ ਕਿ ਇਨ੍ਹਾਂ ਰਚਨਾਵਾਂ ਦਾ ਹੋਰ ਭਾਸ਼ਾਵਾਂ ਵਿੱਚ ਵੀ ਅਨੁਵਾਦ ਹੋਣਾ ਚਾਹੀਦਾ ਹੈ। ਇਸ ਮੌਕੇ ਡਾ. ਰਘਬੀਰ ਸਿੰਘ (ਪ੍ਰੋ.) ਦਾ ਕਾਵਿ ਪੁਸਤਕ 'ਅਹਿਸਾਸ' ਅਤੇ ਪ੍ਰਿੰਸੀਪਲ ਡਾ. ਹਰਮੀਤ ਸਿੰਘ ਦੀ ਸੰਪਾਦਤ ਪੁਸਤਕ 'ਸਾਡਾ ਵਿਰਸਾ' ਡਾ. ਪ੍ਰਿਥੀਪਾਲ ਸਿੰਘ ਕਪੂਰ ਅਤੇ ਹੋਰ ਉਚ ਸ਼ਖਸੀਅਤਾਂ ਵੱਲੋਂ ਰਿਲੀਜ਼ ਕੀਤੀਆਂ ਗਈਆਂ। ਹਰੀ ਸਿੰਘ ਜਾਚਕ', ਚੰਡੀਗੜ੍ਹ ਨੇ 'ਭਾਈ ਸੰਤੋਖ ਸਿੰਘ ਦੀ ਇਤਿਹਾਸਕ ਸੂਝ' ਬਾਰੇ, ਡਾ. ਗੁਰਨਾਮ ਕੌਰ ਅੰਮ੍ਰਿਤਸਰ ਨੇ 'ਰੂਹਾਨੀ ਅਤ ਦਾ ਕਵੀ ਭਾਈ ਸੰਤੋਖ ਸਿੰਘ ਦੀ ਪ੍ਰਤਿਭਾ' ਵਿਸ਼ੇ 'ਤੇ ਪਰਚੇ ਪੜ੍ਹੇ। ਪ੍ਰੋ. ਪਿਆਰਾ ਸਿੰਘ ਭੋਗਲ ਨੇ ਗੱਲਬਾਤ ਨੂੰ ਸਮੇਟਦਿਆਂ ਭਾਈ ਸਾਹਿਬ ਬਾਰੇ ਵਿਚਾਰ ਪੇਸ਼ ਕਰਨ ਦੇ ਨਾਲ-ਨਾਲ ਸੁਝਾਅ ਦਿੱਤਾ ਕਿ ਅਜਿਹੇ ਸਮਾਗਮਾਂ ਸਮੇਂ ਸੰਬੰਧਤ ਲੇਖਕ ਦੀਆਂ ਪੁਸਤਕਾਂ ਦੀ ਪ੍ਰਦਰਸ਼ਨੀ ਵੀ ਲਗਾਈ ਜਾਣੀ ਚਾਹੀਦੀ ਹੈ।

ਮੌਕੇ 'ਤੇ ਹਾਜ਼ਰ ਸ਼ਖਸੀਅਤਾਂ ਵਿੱਚ ਡਾ. ਹਰ ਮਹਿੰਦਰ ਸਿੰਘ ਬੇਦੀ, ਸ. ਕੁਲਦੀਪ ਸਿੰਘ ਬੇਦੀ, ਡਾ. ਨਰਿੰਦਰ ਸਿੰਘ ਬਵੇਜਾ, ਮੇਜਰ ਜੇ. ਐਸ. ਰਿਸ਼ੀ, ਸ. ਮੋਹਨ ਸਿੰਘ ਸਹਿਗਲ, ਸ੍ਰੀ ਮਨੋਹਰ ਲਾਲ ਕੌਂਸਲਰ, ਡਾ. ਉਮਿੰਦਰ ਸਿੰਘ ਜੌਹਲ, ਨਿਰੰਜਨ ਸਿੰਘ ਸਾਥੀ, ਸ. ਜਗਦੀਸ਼ ਸਿੰਘ ਵਰਿਆਮ, ਬੀਬੀ ਜੋਗਿੰਦਰ ਕੌਰ ਕੌਂਸਲਰ ਆਦਿ ਦੇ ਨਾਂਅ ਜ਼ਿਕਰਯੋਗ ਹਨ। ਸ. ਬੇਅੰਤ ਸਿੰਘ ਸਰਹੱਦੀ ਨੇ ਸੂਰਜ ਪ੍ਰਕਾਸ਼ ਗ੍ਰੰਥ ਨੂੰ ਇਕ ਮਹਾਨ ਰਚਨਾ ਦੱਸਦਿਆਂ ਸਾਰੇ ਬੁਲਾਰਿਆਂ ਅਤੇ ਸਰੋਤਿਆਂ, ਮਹਿਮਾਨਾਂ ਦਾ ਸੈਮੀਨਾਰ ਵਿੱਚ ਭਾਗ ਲੈਣ ਲਈ ਧੰਨਵਾਦ ਕੀਤਾ, ਉਨ੍ਹਾਂ ਨੇ ਡਾ. ਮਨਦੀਪ ਸਿੰਘ ਸੇਠੀ ਦਾ ਵੀ ਧੰਨਵਾਦ ਕੀਤਾ ਜਿਨ੍ਹਾਂ ਸੈਮੀਨਾਰ ਦੇ ਆਯੋਜਨ ਲਈ ਸਕੂਲ ਦਾ ਹਾਲ ਮੁਹੱਈਆ ਕਰਵਾਇਆ ਅਤੇ ਸੰਗਤ ਲਈ ਲੰਗਰ ਦਾ ਪ੍ਰਬੰਧ ਕੀਤਾ।

## 'ਪੰਜਾਬ ਦੀ ਨਕਸਲਬਾੜੀ ਲਹਿਰ' 'ਤੇ ਵਿਚਾਰ ਚਰਚਾ

ਭੀਖੀ : ਬੀਤੇ ਦਿਨੀਂ ਇੱਥੋਂ ਨੇੜੇ ਪਿੰਡ ਸਮਾਓਂ ਵਿਖੇ ਰੈਡੀਕਲ ਪੀਪਲਜ਼ ਫੋਰਮ ਪੰਜਾਬ ਅਤੇ ਨਵਾਂ ਯੁੱਗ ਸਾਹਿਤ ਕਲਾ ਮੰਚ ਭੀਖੀ ਵੱਲੋਂ ਬਲਬੀਰ ਪਰਵਾਨਾ ਦੀ ਪੁਸਤਕ 'ਪੰਜਾਬ ਦੀ ਨਕਸਲਬਾੜੀ ਲਹਿਰ' ਉੱਪਰ ਵਿਚਾਰ ਗੋਸ਼ਟੀ ਕਰਵਾਈ ਗਈ। ਇਸ ਸਮਾਗਮ ਦੀ ਪ੍ਰਧਾਨਗੀ ਪ੍ਰੋ. ਅਜਮੇਰ ਔਲਖ, ਅਤਰਜੀਤ, ਕਾਮਰੇਡ ਸੁਰਜੀਤ ਗਿੱਲ, ਮਰਹੂਮ ਕਾਮਰੇਡ ਹਾਕਮ ਸਿੰਘ ਸਮਾਓਂ ਦੇ ਬਾਪ ਬਚਨ ਸਿੰਘ ਤੇ ਸੁਖਦਰਸ਼ਨ ਨੱਤ ਨੇ ਕੀਤੀ।

ਪੁਸਤਕ ਉੱਪਰ ਡਾ. ਦੇਵਿੰਦਰ ਸਿੰਘ (ਬੋਹਾ) ਤੇ ਡਾ. ਸੁਰਜੀਤ ਬਰਾੜ ਨੇ ਪਰਚੇ ਪੜ੍ਹੇ। ਡਾ. ਦੇਵਿੰਦਰ ਨੇ ਆਪਣੇ ਪਰਚੇ ਵਿੱਚ ਜਿੱਥੇ ਕਿਤਾਬ ਦਾ ਵਿਸਥਾਰ ਸਹਿਤ ਵਿਸ਼ਲੇਸ਼ਣ ਕੀਤਾ, ਉੱਥੇ ਡਾ. ਬਰਾੜ ਦਾ ਪਰਚਾ ਨਕਸਲਬਾੜੀ ਲਹਿਰ ਦੀ ਰਾਜਸੀ ਪ੍ਰਸੰਗਕਤਾ ਉੱਪਰ ਵਧੇਰੇ ਜ਼ੋਰ ਦਿੰਦਾ ਸੀ। ਪੁਸਤਕ ਉੱਪਰ ਬਹਿਸ ਦੀ ਸ਼ੁਰੂਆਤ ਕਰਦਿਆਂ ਕਾਮਰੇਡ ਸੁਰਜੀਤ ਗਿੱਲ ਨੇ ਉਨ੍ਹਾਂ ਪ੍ਰਸਥਿਤੀਆਂ ਦੀ ਵਿਆਖਿਆ ਕੀਤੀ, ਜਿਨ੍ਹਾਂ ਵਿੱਚ ਇਹ ਲਹਿਰ ਫੁੱਟੀ ਤੇ ਪੁਸਤਕ ਵਿੱਚ ਸੱਭਿਆਚਾਰਕ ਪੱਖ ਤੋਂ ਗੱਲ ਘੱਟ ਕੀਤੇ ਜਾਣ ਦਾ ਜ਼ਿਕਰ ਵੀ ਕੀਤਾ। ਅਤਰਜੀਤ (ਕਹਾਣੀਕਾਰ), ਪ੍ਰੋ. ਅਜਾਇਬ ਸਿੰਘ (ਸਾਬਕਾ ਪੀ. ਐੱਸ. ਯੂ. ਆਗੂ), ਜਸਵੰਤ ਸਮਾਘ, ਸੁਖਦਰਸ਼ਨ

ਨੱਤ (ਕਨਵੀਨਰ ਰੈਡੀਕਲ ਪੀਪਲਜ਼ ਫੋਰਮ), ਸੁਮੇਲ ਸਿੰਘ ਸਿੱਧੂ (ਰਿਸਰਚ ਸਕਾਲਰ ਜੇ. ਐੱਨ. ਯੂ), ਰੁਲਦੂ ਸਿੰਘ (ਬੀ. ਕੇ. ਯੂ. ਆਗੂ), ਹਰੀ ਸਿੰਘ ਤਰਕ ਸੰਪਾਦਕ 'ਸ਼ਬਦ ਬਾਣ', ਮੇਘ ਰਾਜ ਮਿੱਤਰ, ਮਾਸਟਰ ਸਿਕੰਦਰ ਸਿੰਘ, ਮਾਸਟਰ ਛੱਜੂ ਰਾਮ, ਲਕਸ਼ਮੀ ਨਰਾਇਣ ਭੀਖੀ ਅਤੇ ਹਰਭਗਵਾਨ ਸਿੰਘ ਨੇ ਵਿਚਾਰ ਚਰਚਾ ਵਿੱਚ ਹਿੱਸਾ ਲਿਆ। ਬੁਲਾਰਿਆਂ ਨੇ ਜਿੱਥੇ ਕਿਤਾਬ ਵਿੱਚ ਬਹੁਤ ਸਾਰੇ ਮੁੱਦਿਆਂ ਦੀ ਅਣਹੋਂਦ ਦਾ ਜ਼ਿਕਰ ਕੀਤਾ, ਉੱਥੇ ਇਸ ਗੱਲ 'ਤੇ ਖੁਸ਼ੀ ਦਾ ਇਜ਼ਹਾਰ ਵੀ ਕੀਤਾ ਕਿ ਲਹਿਰ ਦੇ ਇਤਿਹਾਸ ਬਾਰੇ ਛਪੀ ਇਹ ਪਹਿਲੀ ਪੁਸਤਕ ਬੌਧਿਕ ਖੇਤਰਾਂ 'ਚ ਚਰਚਾ ਛੇੜਨ 'ਚ ਸਫਲ ਰਹੀ ਹੈ। ਪ੍ਰਧਾਨਗੀ ਭਾਸ਼ਣ ਦਿੰਦਿਆਂ ਪ੍ਰੋ. ਔਲਖ ਨੇ ਕਾਮਰੇਡ ਹਾਕਮ ਤੇ ਲਹਿਰ ਨਾਲ ਆਪਣੀਆਂ ਸਾਂਝਾਂ ਦਾ ਜ਼ਿਕਰ ਕੀਤਾ ਤੇ ਇਸ ਗੱਲ 'ਤੇ ਖੁਸ਼ੀ ਪ੍ਰਗਟ ਕੀਤੀ ਕਿ ੮ ਦਸੰਬਰ ੧੯੬੮ ਨੂੰ ਨਕਸਲਬਾੜੀ ਲਹਿਰ ਵੱਲੋਂ, ਪੰਜਾਬ 'ਚ ਪਹਿਲਾ ਜ਼ਮੀਨੀ ਕਬਜ਼ਾ ਵੀ ਇਸੇ ਪਿੰਡ 'ਚ ਕੀਤਾ ਗਿਆ ਸੀ ਤੇ ਹੁਣ ਇਸ ਲਹਿਰ ਬਾਰੇ ਪਹਿਲੀ ਪੁਸਤਕ ਉਪਰ ਗੋਸ਼ਟੀ ਵੀ ਇਸੇ ਪਿੰਡ 'ਚ ਹੋ ਰਹੀ ਹੈ।

ਮਰਹੂਮ ਕਾਮਰੇਡ ਹਾਕਮ ਸਿੰਘ ਸਮਾਓਂ ਦੇ ਬਾਪ, ਬਾਪੂ ਬਚਨ ਸਿੰਘ ਨੇ ਸਭਾ ਦਾ ਧੰਨਵਾਦ ਕੀਤਾ। ਇਸ ਗੋਸ਼ਟੀ 'ਚ ਵੱਡੀ ਗਿਣਤੀ 'ਚ ਲੇਖਕ, ਬੁੱਧੀਜੀਵੀ, ਲਹਿਰ ਦੇ ਆਗੂ, ਹਮਦਰਦ ਤੇ ਕਾਰਕੁੰਨ ਸ਼ਾਮਲ ਹੋਏ।

## ਪਾਲਜ਼ ਇੰਟਰਨੈਸ਼ਨਲ ਵਲੋਂ ਆਜ਼ਾਦੀ ਦੇ ਅਸਲੀ ਵਾਰਸਾਂ ਨੂੰ ਪ੍ਰਣਾਮ

ਪਾਲਜ਼ (Pals) ਇੰਟਰਨੈਸ਼ਨਲ ਆਰਗੇਨਾਈਜ਼ੇਸ਼ਨ (ਰਜਿ.) ਜਲੰਧਰ ਦੀ ਇੱਕ ਪ੍ਰਮੁੱਖ ਸਮਾਜ ਸੇਵੀ ਸੰਸਥਾ ਹੈ ਜੋ ਪਿਛਲੇ ਤਕਰੀਬਨ ਤਿੰਨ ਸਾਲਾਂ ਤੋਂ ਜਾਗਰੂਕ, ਚੇਤੰਨ, ਨਿਰੋਗ ਅਤੇ ਸੰਵੇਦਨਸ਼ੀਲ ਸਮਾਜ ਦੀ ਰਚਨਾ ਵਿੱਚ ਆਪਣਾ ਮਹੱਤਵਪੂਰਨ ਯੋਗਦਾਨ ਪਾ ਰਹੀ ਹੈ। ਪਾਲਜ਼ ਨੇ ਸਮਾਜ ਸੇਵਾ ਦੇ ਖੇਤਰ ਵਿੱਚ ਹੇਠ ਲਿਖੀਆਂ ਅਨੇਕਾਂ ਮੱਲਾਂ ਮਾਰੀਆਂ ਹਨ—

ਬੋਨ ਡੇਨਸਿਟੀ ਇਕ ਅਜਿਹਾ ਟੈਸਟ ਹੈ ਜਿਸ ਵਿੱਚ ਹੱਡੀਆਂ ਦੀ ਘਣਤਾ ਮਾਪੀ ਜਾਂਦੀ ਹੈ। ਹੱਡੀਆਂ ਕਮਜ਼ੋਰ ਹੋਣ ਦੀ ਤਕਲੀਫ ਨਾ ਸਿਰਫ ਬਜ਼ੁਰਗਾਂ ਵਿੱਚ ਹੁੰਦੀ ਹੈ ਬਲਕਿ ਟੈਸਟ ਦੇ ਨਤੀਜਿਆਂ ਤੋਂ ਜ਼ਾਹਰ ਹੈ ਕਿ ਨੌਜੁਆਨ ਕੁੜੀਆਂ, ਮੁੰਡੇ ਵੀ ਇਸ ਤਕਲੀਫ ਦੇ ਸ਼ਿਕਾਰ ਹਨ। ਇਸ ਟੈਸਟ ਦੀ ਮਸ਼ੀਨ ਬਹੁਤ ਘੱਟ ਜਗ੍ਹਾ 'ਤੇ ਮੌਜੂਦ ਹੈ ਅਤੇ ਇਸ ਟੈਸਟ ਦੀ ਕੀਮਤ ਇਕ ਹਜ਼ਾਰ ਤੋਂ ਬਾਰਾਂ ਸੌ ਰੁਪਏ ਤੱਕ ਹੈ। ਪਾਲਜ਼ ਆਪਣੇ ਅਲਗ ਅਲਗ ਕੈਂਪਾਂ ਵਿੱਚ ਤਕਰੀਬਨ ੨੦੦੦ ਟੈਸਟ ਬਿਲਕੁਲ ਫ੍ਰੀ ਕਰ ਚੁੱਕਿਆ ਹੈ।

ਦੰਦਾਂ ਦੀ ਸਾਂਭ ਸੰਭਾਲ ਬਾਰੇ ਅਨੇਕਾਂ ਕੈਂਪ ਪਾਲਜ਼ ਦੁਆਰਾ ਲਗਾਏ ਗਏ ਹਨ। ਜਿਨ੍ਹਾਂ ਵਿੱਚ ਹਜ਼ਾਰਾਂ ਸਕੂਲੀ ਬੱਚਿਆਂ ਦਾ ਮੁਆਇਨਾ ਕਰਨ ਤੋਂ ਇਲਾਵਾ ਮਾਹਿਰਾਂ ਦੁਆਰਾ ਮਹੱਤਵਪੂਰਨ ਜਾਣਕਾਰੀ ਵੀ ਦਿੱਤੀ ਗਈ ਹੈ।

ਕੁਸ਼ਟ ਰੋਗ ਇਕ ਅਜਿਹਾ ਰੋਗ ਹੈ ਜਿਸ ਨਾਲ ਬਹੁਤ ਸਾਰੀਆਂ ਗਲਤ ਧਾਰਨਾਵਾਂ ਜੁੜੀਆਂ ਹੋਈਆਂ ਹਨ। ਭਾਵੇਂ ਕਿ ਇਹ ਇਕ ਬਿਮਾਰੀ ਹੈ ਪਰ ਅਜੇ ਵੀ ਇਸ ਨੂੰ ਪੁਰਾਣੇ ਜਨਮਾਂ ਦੇ ਪਾਪਾਂ ਦਾ ਫਲ ਮੰਨਿਆਂ ਜਾਂਦਾ ਹੈ। ਪਾਲਜ਼ ਇੰਟਰਨੈਸ਼ਨਲ ਪੰਜਾਬ ਦੀ ਅਜਿਹੀ ਪਹਿਲੀ ਸਮਾਜ ਸੇਵੀ ਸੰਸਥਾ ਹੈ ਜਿਸ ਨੇ ਇਸ ਬਿਮਾਰੀ ਉਪਰ ਜਲੰਧਰ ਵਿੱਚ ਇਕ ਭਰਵੀਂ ਇਕੱਤਰਤਾ ਵਾਲਾ ਸੈਮੀਨਾਰ ਕਰਵਾਇਆ ਜਿਸ ਵਿਚ ਕੁਸ਼ਟ ਬਿਮਾਰੀ ਦੀ ਸੇਵਾ ਸੰਭਾਲ ਲਈ ਰਾਸ਼ਟਰੀ ਪੁਰਸਕਾਰ ਨਾਲ ਸਨਮਾਨਿਤ ਸ. ਪ੍ਰੇਮ ਸਿੰਘ ਸੋਸ਼ਲ ਵਰਕਰ ਚੰਡੀਗੜ੍ਹ ਤੋਂ ਵਿਸ਼ੇਸ਼ ਰੂਪ ਵਿੱਚ ਸ਼ਾਮਲ ਹੋਏ। ਉਨ੍ਹਾਂ ਇਸ ਬਿਮਾਰੀ ਬਾਰੇ ਗਲਤ ਧਾਰਨਾਵਾਂ ਨੂੰ ਤੋੜਦਿਆਂ ਹੋਇਆਂ ਮਹੱਤਵਪੂਰਨ ਜਾਣਕਾਰੀ ਦਿੱਤੀ। ਇਸ ਮੌਕੇ ਕੁਸ਼ਟ ਆਸ਼ਰਮ ਜਲੰਧਰ ਨੂੰ ਜ਼ਰੂਰੀ ਦਵਾਈਆਂ ਵੀ ਭੇਟ ਕੀਤੀਆਂ ਗਈਆਂ।

ਖੇਤੀ ਬਾੜੀ ਮਾਹਿਰਾਂ ਦੇ ਸਹਿਯੋਗ ਨਾਲ, ਕਈ ਸਕੂਲਾਂ ਵਿੱਚ ਸੁੰਦਰ ਪਾਰਕ ਬਣਵਾਏ ਅਤੇ ਸੰਭਾਲੇ ਜਾਣ ਤੋਂ ਇਲਾਵਾ, ਸਕੂਲੀ ਬੱਚਿਆਂ ਨੂੰ ਸਵੱਛ ਵਾਤਾਵਰਣ ਦੀ ਸਿਰਜਨਾ ਅਤੇ ਸੰਭਾਲ ਬਾਰੇ ਵਿਗਿਆਨਕ ਜਾਣਕਾਰੀ ਦਿੱਤੀ ਜਾ ਰਹੀ ਹੈ।

ਭਰੂਣ ਹੱਤਿਆ ਵਰਗੇ ਅਪਰਾਧ ਵਿੱਚ ਸ਼ਾਮਲ ਨਾ ਹੋਣ ਦੀ ਅਪੀਲ ਪੰਜਾਬ ਭਰ ਦੇ ਜ਼ਨਾਨਾ ਰੋਗਾਂ ਦੇ ਮਾਹਿਰ ਡਾਕਟਰਾਂ ਨੂੰ ਸਭ ਤੋਂ ਪਹਿਲਾਂ ਪਾਲਜ਼ ਵਲੋਂ ਕੀਤੀ ਗਈ ਅਤੇ ਡਾਕਟਰਾਂ ਦਾ ਇਸ ਮੰਤਵ ਲਈ ਭਰਪੂਰ ਸਹਿਯੋਗ ਮਿਲਿਆ।

ਇਸ ਤੋਂ ਇਲਾਵਾ ਪਾਲਜ਼ ਵਲੋਂ ਭਾਰਤ ਦੇ ਆਜ਼ਾਦੀ ਸੰਗਰਾਮ ਨਾਲ ਜੁੜੇ ਵਿਅਕਤੀਆਂ ਅਤੇ ਸੰਸਥਾਵਾਂ/ ਸੰਪਰਦਾਵਾਂ ਪ੍ਰਤੀ ਇਕ ਲੜੀ ਆਰੰਭ ਕੀਤੀ ਗਈ ਹੈ। ਪਾਲਜ਼ ਦਾ ਮੰਨਣਾ ਹੈ ਕਿ ਭਾਵੇਂ ਭਾਰਤ ਨੂੰ ਆਜ਼ਾਦ ਹੋਇਆਂ ੫੭ ਸਾਲ ਹੋ ਗਏ ਹਨ, ਪਰ ਆਜ਼ਾਦ ਭਾਰਤ ਦਾ ਉਹ ਸਵਰੂਪ ਜੋ ਆਜ਼ਾਦੀ ਦੇ ਅਸਲੀ ਮਤਵਾਲਿਆਂ ਨੇ ਸੋਚਿਆ ਸੀ, ਅਜੇ ਵੀ ਕੋਹਾਂ ਦੂਰ ਹੈ। ਸ਼ਾਸ਼ਕ ਬਦਲੇ ਹਨ, ਪਰਜਾ ਦੀ ਹਾਲਤ ਵਿੱਚ ਕੁਝ ਖਾਸ ਬਦਲਾਵ ਨਹੀਂ ਆਇਆ। ਇਸ ਦਾ ਇਕ ਮੁੱਖ ਕਾਰਣ ਇਹ ਵੀ ਹੈ ਕਿ ਆਜ਼ਾਦੀ ਪ੍ਰਾਪਤ ਹੁੰਦਿਆਂ ਹੀ ਉਨ੍ਹਾਂ ਮਰਜੀਵੜਿਆਂ ਨੂੰ ਜੋ ਅਸਲ ਵਿੱਚ

ਆਜ਼ਾਦੀ ਲਈ ਜ਼ਿੰਮੇਵਾਰ ਸਨ. ਭੁਲਾ ਦਿੱਤਾ ਗਿਆ। ਆਪਣੀ ਤੰਗ ਸੋਚ ਅਤੇ ਸੌੜੇ ਰਾਜਨੀਤਿਕ ਹਿੱਤਾਂ ਕਾਰਣ ਕੁਝ ਇਕ ਨੇਤਾਵਾਂ ਸਿਰ ਆਜ਼ਾਦੀ ਦਾ ਸਿਹਰਾ ਬੰਨ੍ਹ ਦਿੱਤਾ ਗਿਆ ਅਤੇ ਹਰ ਸਾਲ ਇਹੀ ਰਾਗ ਅਲਾਪਿਆ ਜਾ ਰਿਹਾ ਹੈ। ਪਾਲਜ਼ ਵਲੋਂ ਵਿੱਢੀ ਮੁਹਿੰਮ ਅਧੀਨ ਉਨ੍ਹਾਂ ਵਿਅਕਤੀਆਂ, ਸੰਸਥਾਵਾਂ/ਸੰਪਰਦਾਵਾਂ ਨੂੰ ਲੋਕਾਂ ਸਾਹਮਣੇ ਲਿਆਂਦਾ ਅਤੇ ਪ੍ਰਚਾਰਿਤ ਕੀਤਾ ਜਾਵੇਗਾ ਜਿਨ੍ਹਾਂ ਦਾ ਮਹੱਤਵਪੂਰਨ ਯੋਗਦਾਨ ਆਜ਼ਾਦੀ ਸੰਗਰਾਮ ਵਿਚ ਰਿਹਾ ਹੈ।

ਭਾਰਤ ਦਾ ਦਿਲ ਕਹੇ ਜਾਂਦੇ ਪੰਜਾਬ ਨੂੰ ਇਹ ਮਾਣ ਹਾਸਲ ਹੈ ਕਿ ਜਿੱਥੇ ਇਹ ਭਾਰਤ ਦਾ ਅੰਨਦਾਤਾ ਹੈ ਉਥੇ ਸਦੀਆਂ ਗੁਲਾਮ ਰਹੇ ਭਾਰਤ ਦੇ ਆਜ਼ਾਦੀ ਸੰਗਰਾਮ ਦਾ ਮੁੱਢ ਵੀ ਇਸ ਦਿਲ ਵਿੱਚ ਹੀ ਬੱਝਿਆ। ਇਥੇ ਦਿਲ ਵਿਚਲੀ ਆਜ਼ਾਦੀ ਦੀ ਟੀਸ ਨਾਸੂਰ ਬਣ ਕੇ ਅੰਗਰੇਜ਼ੀ ਸਾਮਰਾਜ ਦੀਆਂ ਜੜ੍ਹਾਂ ਖੋਖਲੀਆਂ ਕਰ ਗਈ। ਪੰਜਾਬ ਦਾ ਅਗਰ ਆਜ਼ਾਦੀ ਸੰਘਰਸ਼ ਦੌਰਾਨ ਯੋਗਦਾਨ ਦੇਖਿਆ ਜਾਵੇ ਤਾਂ ਫਾਂਸੀ ਅਤੇ ਕਾਲੇ ਪਾਣੀ ਦੀ ਸਜ਼ਾ ਕੱਟਣ ਵਾਲਿਆਂ ਦੀ ਬਹੁ ਗਿਣਤੀ ਪੰਜਾਬੀਆਂ ਦੀ ਹੀ ਸੀ।

ਇਸ ਸੰਘਰਸ਼ ਦੌਰਾਨ ਜੋ ਨਾਮ ਮੋਹਰੀ ਹੋ ਕੇ ਉੱਭਰਿਆ ਉਹ ਨਾਮ ਸੀ ਨਾਮਧਾਰੀ ਸੰਪਰਦਾਇ ਦਾ। ਨਾਮਧਾਰੀ ਸੰਪਰਦਾਇ ਦੇ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਚਲਾਈ ਗਈ ਨਾ-ਮਿਲਵਰਤਣ ਲਹਿਰ ਨੂੰ ਬਾਅਦ ਵਿੱਚ ਕਾਂਗਰਸ ਨੇ ਗਾਂਧੀ ਜੀ ਦੀ ਅਗਵਾਈ ਵਿੱਚ ਅਪਣਾਇਆ। ਸ਼ਹੀਦੀਆਂ ਦੀ ਸਿਰਮੌਰ ਗਾਥਾ ਮਲੇਰਕੋਟਲੇ ਵਿਖੇ ਨਾਮਧਾਰੀ ਸਿੰਘਾਂ ਨੂੰ ਤੋਪਾਂ ਨਾਲ ਉਡਾਉਣਾ ਸੀ। ਅਣਗਿਣਤ ਨਾਮਧਾਰੀ ਸਿੰਘ ਸ਼ਹੀਦ ਹੋਏ ਅਤੇ ਕਾਲੇ ਪਾਣੀ ਦੀਆਂ ਸਜ਼ਾਵਾਂ ਕੱਟੀਆਂ ਪਰੰਤੂ ਵਕਤ ਦੀਆਂ ਸਰਕਾਰਾਂ ਦੁਆਰਾ ਇਨ੍ਹਾਂ ਕੁਰਬਾਨੀਆਂ ਦਾ ਮੁੱਲ ਨਹੀਂ ਪਾਇਆ ਗਿਆ।

ਪਾਲਜ਼ ਵਲੋਂ ਸ਼ੁਰੂ ਕੀਤੀ ਮੁਹਿੰਮ ਵਿੱਚ ੧੫ ਅਗਸਤ ਨੂੰ ਸਭ ਤੋਂ ਪਹਿਲਾਂ ਨਾਮਧਾਰੀ ਸੰਪਰਦਾਇ ਦੀਆਂ ਕੁਰਬਾਨੀਆਂ ਨੂੰ ਪ੍ਰਣਾਮ ਕਰਦੇ ਹੋਏ, ਤਿਰੰਗਾ ਝੰਡਾ ਨਾਮਧਾਰੀ ਸਿੰਘਾਂ ਸੰਤ ਹਵੇਲਾ ਸਿੰਘ (ਪਿਤਾ ਸੂਬਾ ਜੋਗਿੰਦਰ ਸਿੰਘ) ਅਤੇ ਸੰਤ ਬਲਬੀਰ ਸਿੰਘ ਰਾਗੀ ਜੋ ਕਈ ਦਹਾਕਿਆਂ ਤੋਂ ਨਾਮਧਾਰੀ ਧਰਮਸ਼ਾਲਾ ਵਿੱਚ ਨਿਸ਼ਕਾਮ ਕੀਰਤਨ ਸੇਵਾ ਕਰ ਰਹੇ ਹਨ ਦੁਆਰਾ ਫਹਿਰਾਇਆ ਗਿਆ। ਇਸ ਸਮਾਗਮ ਵਿੱਚ ਪਾਲਜ਼ ਦੇ ਮੈਂਬਰ ਸਾਹਿਬਾਨ ਤੋਂ ਇਲਾਵਾ ਸੂਬਾ ਸੰਤ ਜੋਗਿੰਦਰ ਸਿੰਘ ਨਾਮਧਾਰੀ, ਪ੍ਰਧਾਨ ਸੰਤ ਸੁਰਜੀਤ ਸਿੰਘ ਨਾਮਧਾਰੀ, ਨਾਮਧਾਰੀ ਸਿੰਘਾਂ ਅਤੇ ਇਲਾਕੇ ਦੇ ਪਤਵੰਤੇ ਸੱਜਣਾਂ ਨੇ ਹਿੱਸਾ ਲਿਆ। ਪਾਲਜ਼ ਨੇ ਆਜ਼ਾਦੀ ਸੰਗਰਾਮ ਵਿੱਚ ਨਾਮਧਾਰੀ ਸਿੰਘਾਂ ਦੀਆਂ ਕੁਰਬਾਨੀਆਂ ਨੂੰ ਯਾਦ ਕਰਦਿਆਂ ਉਨ੍ਹਾਂ ਨੂੰ ਪ੍ਰਣਾਮ ਕੀਤਾ ਅਤੇ ਪ੍ਰਣ ਲਿਆ ਕਿ ਨਾਮਧਾਰੀ ਸ਼ਹੀਦਾਂ ਦੀ ਯਾਦ ਨੂੰ ਸਮਰਪਿਤ ਇਕ ਖਾਸ ਪ੍ਰੋਗਰਾਮ ਅਲਗ ਤੋਂ ਉਲੀਕਿਆ ਜਾਵੇਗਾ। ਇਹ ਵੀ ਪ੍ਰਣ ਲਿਆ ਗਿਆ ਕਿ ੧੫ ਅਗਸਤ ਅਤੇ ੨੬ ਜਨਵਰੀ ਵਾਲੇ ਦਿਨ ਹੋਰ ਵੀ ਸੰਸਥਾਵਾਂ/ਸੰਪਰਦਾਵਾਂ ਅਤੇ ਵਿਅਕਤੀਆਂ ਨੂੰ, ਜਿਨ੍ਹਾਂ ਦਾ ਆਜ਼ਾਦੀ ਵਿੱਚ ਮਹੱਤਵਪੂਰਨ ਯੋਗਦਾਨ ਰਿਹਾ ਹੈ ਸਮਾਜ ਦੇ ਸਾਹਮਣੇ ਉਜਾਗਰ ਕੀਤਾ ਜਾਵੇਗਾ। ਤਾਂ ਕਿ ਆਮ ਲੋਕਾਂ ਨੂੰ ਆਜ਼ਾਦੀ ਦੇ ਅਸਲੀ ਵਾਰਸਾਂ ਤੋਂ ਜਾਣੂੰ ਕਰਵਾਇਆ ਜਾ ਸਕੇ।

੧੫ ਅਗਸਤ ਦੇ ਇਸ ਪ੍ਰੋਗਰਾਮ ਨੂੰ ਉਲੀਕਣ ਵਿੱਚ ਸੰਤ ਦਲੀਪ ਸਿੰਘ (ਚੇਅਰਮੈਨ ਨਾਮਧਾਰੀ ਅਕੈਡਮੀ ਸ੍ਰੀ. ਭੈਣੀ ਸਾਹਿਬ) ਦਾ ਬਹੁਤ ਯੋਗਦਾਨ ਰਿਹਾ। ਸੰਤ ਜੀ ਦੇ ਅੱਗੋਂ ਤੋਂ ਵੀ ਅਜਿਹੇ ਉਪਰਾਲਿਆਂ ਵਿੱਚ ਸਹਿਯੋਗ ਦੇ ਭਰੋਸੇ ਪ੍ਰਤੀ ਪਾਲਜ਼ ਦੇ ਸਰਬਤ ਮੈਂਬਰ ਬਹੁਤ ਧੰਨਵਾਦੀ ਹਨ।

## ਸਾਵਣ ਨਾ ਲੱਭਦਾ ਮੇਲਿਓਂ, ਸਾਵਣ ਨਾ ਵਿਕਦਾ ਡਾਲਰੀਂ

### *ਪੰਜਾਬੀ ਸਾਹਿਤ ਅਕਾਡਮੀ ਵਲੋਂ ਨਾਰੀ ਕਵੀ ਦਰਬਾਰ*

ਪੰਜਾਬੀ ਸਾਹਿੱਤ ਅਕਾਡਮੀ, ਲੁਧਿਆਣਾ ਵਲੋਂ ੨੯ ਜੁਲਾਈ ਨੂੰ ਪੰਜਾਬੀ ਭਵਨ ਵਿਖੇ ਨਾਰੀ ਕਵੀ ਦਰਬਾਰ ਕਰਵਾਇਆ ਗਿਆ। ਇਸ ਕਵੀ ਦਰਬਾਰ ਵਿਚ ਪੰਜਾਬ ਭਰ ਵਿਚੋਂ ਪੁੱਜੀਆਂ ਕਵਿਤਰੀਆਂ ਨੇ ਆਪਣੀਆਂ ਖੂਬਸੂਰਤ ਕਵਿਤਾਵਾਂ ਪੇਸ਼ ਕਰਕੇ ਇਸ ਨੂੰ ਯਾਦਗਾਰੀ ਕਵੀ ਦਰਬਾਰ ਬਣਾਇਆ। ਇਸ ਕਵੀ ਦਰਬਾਰ ਦੀ ਪ੍ਰਧਾਨਗੀ ਭਾਰਤੀ ਸਾਹਿਤ ਅਕਾਦਮੀ ਪੁਰਸਕਾਰ ਨਾਲ ਸਨਮਾਨਤ ਪੰਜਾਬੀ ਦੀ ਪ੍ਰਸਿੱਧ ਕਵਿਤਾਰੀ ਡਾ. ਮਨਜੀਤ ਟਿਵਾਣਾ ਨੇ ਕੀਤੀ। ਇਸ ਮੌਕੇ ਕਵੀ ਦਰਬਾਰ ਦਾ ਆਗਾਜ਼ ਅੰਮ੍ਰਿਤਸਰ ਤੋਂ ਪੁੱਜੀ ਡਾ. ਕੁਲਦੀਪ ਕਲਪਨਾ ਨੇ ਆਪਣੀ ਖੂਬਸੂਰਤ ਗ਼ਜ਼ਲ ਅਤੇ ਗੀਤ ਰਾਹੀਂ ਕੀਤਾ। ਉਨ੍ਹਾਂ ਦੀ ਗ਼ਜ਼ਲ ਦੇ ਬੋਲ ਸਨ 'ਚੰਗੇ ਮੌਸਮ ਸਾਡੇ ਘਰ ਦਾ ਰਸਤਾ ਜੇਕਰ ਭੁੱਲੇ ਨੇ, ਆਖ ਬਹਾਰਾਂ ਨੂੰ ਦਰਵਾਜ਼ੇ ਹਮਸਾਇਆਂ ਦੇ ਖੁੱਲੇ ਨੇ' ਇਸ ਤੋਂ ਬਾਅਦ ਲੁਧਿਆਣੇ ਦੀ ਉੱਭਰ ਰਹੀ ਸ਼ਾਇਰਾ ਗੁਰਚਰਨ ਕੌਰ ਕੋਚਰ ਨੇ ਆਪਣੀਆਂ ਦੋ ਗ਼ਜ਼ਲਾਂ ਪੇਸ਼ ਕੀਤੀਆਂ। ਉਨ੍ਹਾਂ ਦੀ ਗ਼ਜ਼ਲ ਦਾ ਸ਼ੇਅਰ ਕਾਬਿਲੇਗੌਰ ਸੀ 'ਜਦੋਂ ਵੀ ਸਾਹਮਣਾ ਹੋਇਆ, ਅਸੀਂ ਦੋਵੇ ਬਣੇ ਪੱਥਰ, ਨ ਤੇਰੇ ਤੋਂ ਹੀ ਗੱਲ ਹੋਈ, ਨ ਮੇਰੇ ਤੋਂ ਹੀ ਗੱਲ ਹੋਈ।' ਮੋਹਾਲੀ ਤੋਂ ਪੁੱਜੀ ਡਾ. ਗੁਰਮਿੰਦਰ ਸਿੱਧੂ ਨੇ 'ਇਕ ਬ੍ਰਿਹਣ ਦਾ ਖ਼ਤ' ਕਵਿਤਾ ਪੇਸ਼ ਕੀਤੀ। ਇਸ ਕਵਿਤਾ ਦੀਆਂ ਖੂਬਸੂਰਤ ਪੰਗਤੀਆਂ ਨੇ ਦਰਸ਼ਕਾਂ ਦਾ ਧਿਆਨ ਖਿਚਿਆ ਜਿਸ ਦੇ ਬੋਲ ਸਨ 'ਸਾਵਣ ਨਾ ਲੱਭਦਾ ਮੇਲਿਓ,

ਸਾਵਣ ਨਾ ਵਿਕਦਾ ਭਾਲਗੀਂ, ਸਾਵਣ ਮੇਰੇ ਨੈਣਾ 'ਚ ਹੈ, ਆ ਵੇਖ ਲੱਗੀਆਂ ਛਹਿਬਰਾਂ।' ਲੁਧਿਆਣੇ ਦੀ ਪ੍ਰਸਿੱਧ ਗ਼ਜ਼ਲਕਾਰ ਸ੍ਰੀਮਤੀ ਸੁਖਵਿੰਦਰ ਅੰਮ੍ਰਿਤ ਨੇ ਇਸ ਮੌਕੇ ਆਪਣੀਆਂ ਦੋ ਚੋਣਵੀਆਂ ਗ਼ਜ਼ਲਾਂ ਪੇਸ਼ ਕੀਤੀਆਂ ਜਿਸ ਦੇ ਬੋਲ ਸਨ 'ਭੌਰਿਆਂ ਦੀ ਹਰ ਇਕ ਬੈਠਕ ਇਹੋ ਮੁੱਦਾ ਉਠਾਉਂਦੀ ਹੈ, ਉਨ੍ਹਾਂ ਦੇ ਹੁੰਦਿਆਂ ਤਿਤਲੀ ਦੇ ਸਿਰ ਤੇ ਤਾਜ ਕਿਉਂ ਹੋਵੇ।' ਉਨ੍ਹਾਂ ਦੀ ਦੂਜੀ ਗ਼ਜ਼ਲ ਦੇ ਸ਼ੇਅਰ ਨੇ ਖ਼ੂਬ ਦਾਦ ਲਈ ਸ਼ੇਅਰ ਦੇ ਬੋਲ ਸਨ 'ਅਸੀਂ ਦੋਵੇਂ ਰਲ ਕੇ ਤਲਾਸ਼ਾਂਗੇ ਮੰਜ਼ਿਲ, ਮੈਂ ਰਹਿਬਰ ਨਹੀਂ ਹਮਸਫ਼ਰ ਭਾਲਦੀ ਹਾਂ।' ਅਕਾਡਮੀ ਦੀ ਸੱਕਤਰ ਸ੍ਰੀਮਤੀ ਸੁਰਿੰਦਰਜੀਤ ਕੌਰ ਨੇ ਆਪਣੀ ਗ਼ਜ਼ਲ 'ਹਰ ਕਿਸੇ ਦੀ ਪੀੜ ਨੂੰ ਅਪਨਾ ਕੇ ਵੇਖ, ਜ਼ਿੰਦਗੀ ਮਜ਼ਲੂਮ ਲੇਖੇ ਲਾ ਕੇ ਵੇਖ। ਚੁੱਪ ਰਹਿ ਕੇ ਬੋਲਣਾ ਸਿਖ ਜਾਏਂਗਾ, ਪਰਬਤਾਂ ਦੀ ਚੁੱਪ ਨੂੰ ਅਪਨਾ ਕੇ ਵੇਖ।' ਇਸ ਮੌਕੇ ਸੁਰਿੰਦਰ ਕੌਰ ਖਰਲ (ਰੋਪੜ), ਬੀਬਾ ਕੁਲਵੰਤ, ਅਮਰਜੀਤ ਕੌਰ ਨਾਜ਼, ਦਰਸ਼ਨ ਕੌਰ ਗਿੱਲ, ਮਿਸ ਆਸ਼ੂ ਸੰਗਰੂਰ, ਭੁਪਿੰਦਰ ਕੌਰ ਪ੍ਰੀਤ (ਮੁਕਤਸਰ) ਨੇ ਆਪਣੀਆਂ ਗ਼ਜ਼ਲਾਂ ਤੇ ਕਵਿਤਾਵਾਂ ਪੇਸ਼ ਕੀਤੀਆਂ।

ਇਸ ਪ੍ਰੋਗਰਾਮ ਦੀ ਸੰਚਾਲਕ ਅਤੇ ਚੰਡੀਗੜ੍ਹ ਤੋਂ ਪੁੱਜੀ ਸ੍ਰੀਮਤੀ ਸੁਦਰਸ਼ਨ ਵਾਲੀਆ ਨੇ ਜਿਥੇ ਇਸ ਪ੍ਰੋਗਰਾਮ ਨੂੰ ਬੜੇ ਖ਼ੂਬਸੂਰਤ ਅੰਦਾਜ਼ ਵਿਚ ਪੇਸ਼ ਕੀਤਾ, ਉਥੇ ਉਨ੍ਹਾਂ ਹਰ ਇਕ ਕਵਿਤਰੀ ਦੀ ਜਾਣ-ਪਛਾਣ ਉਸ ਦੀ ਸ਼ਾਇਰੀ ਰਾਹੀਂ ਕਰਵਾਈ। ਉਨ੍ਹਾਂ ਦੀ ਗ਼ਜ਼ਲ ਦੇ ਬੋਲ ਸਨ 'ਪੱਥਰਾਂ ਤੇ ਸ਼ੀਸ਼ਿਆ ਵਿਚ ਨਿਭ ਸਕੇ ਨਾ ਦੋਸਤੀ, ਦੋਸਤਾਂ ਤੇ ਪੱਥਰਾਂ ਤੋਂ ਦੂਰ ਆਪਣਾ ਘਰ ਲਵੀਂ।'

ਕਵੀ ਦਰਬਾਰ ਦੀ ਪ੍ਰਧਾਨਗੀ ਕਰਦਿਆਂ ਡਾ. ਮਨਜੀਤ ਟਿਵਾਣਾ ਨੇ ਆਖਿਆ ਕਿ ਅਕਾਡਮੀ ਨੇ ਪੰਜਾਬ ਦੀਆਂ ਕਵਿਤਰੀਆਂ ਨੂੰ ਇਕ ਥਾਂ ਪੇਸ਼ ਕਰਕੇ ਇਨ੍ਹਾਂ ਨੂੰ ਆਪਣੇ ਬਰਾਬਰ ਦਾ ਦਰਜਾ ਦਿੱਤਾ ਹੈ। ਉਨ੍ਹਾਂ ਕਿਹਾ ਭਾਵੇਂ ਇਸ ਕਵੀ ਦਰਬਾਰ ਵਿਚ ਇਕ ਖ਼ਾਸ ਪੀੜ੍ਹੀ ਦੀਆਂ ਹੀ ਕਵਿਤਰੀਆਂ ਨੇ ਸ਼ਿਰਕਤ ਕੀਤੀ ਹੈ ਪਰ ਪੰਜਾਬੀ ਵਿਚ ਬਹੁਤ ਸਾਰੀਆਂ ਨਵੀਆਂ ਕਲਮਾਂ ਵੀ ਸਾਹਮਣੇ ਆ ਰਹੀਆਂ ਹਨ ਜਿਹੜੀਆਂ ਪੰਜਾਬੀ ਸ਼ਾਇਰੀ ਨੂੰ ਦਿਸਹੱਦਿਆਂ ਵੱਲ ਲੈ ਕੇ ਜਾਣਗੀਆਂ। ਉਨ੍ਹਾਂ ਇਸ ਮੌਕੇ ਆਪਣੀਆਂ ਦੋ ਕਵਿਤਾਵਾਂ ਸੁਣਾਈਆਂ। ਅਖ਼ੀਰ ਦੇ ਵਿਚ ਸ੍ਰੀਮਤੀ ਭੁਪਿੰਦਰ ਪਾਤਰ ਨੇ ਡਾ. ਸੁਰਜੀਤ ਪਾਤਰ ਦੀ ਗ਼ਜ਼ਲ ਬਾਤਰੰਨਮ ਪੇਸ਼ ਕਰਕੇ ਇਸ ਕਵੀ ਦਰਬਾਰ ਨੂੰ ਸਿਖ਼ਰ 'ਤੇ ਪਹੁੰਚਾਇਆ। ਇਸ ਕਵੀ ਦਰਬਾਰ ਵਿਚ ਪੇਸ਼ ਕੀਤੀਆਂ ਰਚਨਾਵਾਂ ਹਾਜ਼ਰ ਸਰੋਤਿਆਂ ਨੂੰ ਚਿਰ ਤੀਕ ਯਾਦ ਰਹਿਣਗੀਆਂ। ਕਵੀ ਦਰਬਾਰ ਵਿਚ ਡਾ. ਸੁਰਜੀਤ ਪਾਤਰ, ਪ੍ਰੋ. ਰਵਿੰਦਰ ਭੱਠਲ, ਪ੍ਰੋ. ਨਰਿੰਜਨ ਤਸਨੀਮ, ਸਰਦਾਰ ਪੰਛੀ, ਅਜਾਇਬ ਚਿਤਰਕਾਰ, ਡਾ. ਗੁਰਇਕਬਾਲ, ਪ੍ਰਿੰ. ਪ੍ਰੇਮ ਸਿੰਘ ਬਜਾਜ, ਸਿੱਧੂ ਦਮਦਮੀ, ਸ੍ਰੀਮਤੀ ਇੰਦਰਜੀਤ ਪਾਲ ਭਿੰਡਰ, ਡਾ. ਕੁਲਵਿੰਦਰ ਕੌਰ, ਪ੍ਰੋ. ਜਗਦੀਸ਼ ਕੌਰ, ਸੁਰਿੰਦਰ ਕੌਰ, ਡਾ. ਸਰੂਪ ਸਿੰਘ ਅਲੱਗ, ਸ੍ਰੀ ਐਨ.ਐਸ.ਨੰਦਾ, ਡਾ. ਅਜੀਤ ਸਿੰਘ ਸਿੱਕਾ, ਕਮਰਜੀਤ ਸਿੰਘ ਔਜਲਾ, ਸਤਨਾਮ ਕੋਮਲ, ਅਜੀਤ ਸਿੰਘ ਲਾਇਲ, ਗੁਰਸ਼ਰਨ ਸਿੰਘ ਨਰੂਲਾ, ਪ੍ਰੋ ਜਸਪਾਲ, ਮੁਖਤਿਆਰ ਸਿੰਘ ਆਦਿ ਹਾਜ਼ਰ ਸਨ।

*—ਬੁੱਧ ਸਿੰਘ ਨੀਲੋਂ*

## ਸੰਤ ਰਤਨ ਸਿੰਘ ਘਟੌੜਾ ਪਰਿਵਾਰ ਯੂ.ਕੇ. ਘਰ ਖੁਸ਼ੀ ਦਾ ਸਮਾਗਮ

ਸਤਿਗੁਰੂ ਜੀ ਦੀ ਫੁਲਵਾੜੀ, ਨਾਮਧਾਰੀ ਪਰਿਵਾਰਾਂ ਦੇ ਰੂਪ ਵਿਚ ਵਿਸ਼ਵ ਦੇ ਵੱਖ-ਵੱਖ ਦੇਸ਼ਾਂ ਵਿਚ ਨਿਵਾਸ ਕਰ ਰਹੀ ਹੈ।

ਸੰਤ ਰਤਨ ਸਿੰਘ ਜੀ ਘਟੌੜੇ ਪ੍ਰਵਾਰ ਪੰਜਾਬ ਦੇ ਪ੍ਰਸਿਧ ਪਿੰਡ ਚੀਮਾਂ ਕਲਾਂ ਤੋਂ ਹਨ, ਪਹਿਲਾਂ ਯੁਗਾਂਡੇ ਅਫਰੀਕਾ ਵਿਚ ਅਤੇ ਹੁਣ ਪਿਛਲੇ ੩੦ ਸਾਲਾਂ ਤੋਂ ਇੰਗਲੈਂਡ ਵਿਚ ਆਪਣੇ ਪ੍ਰਵਾਰ ਸਹਿਤ ਰਿਹਾਇਸ਼ ਕਰ ਰਹੇ ਸਨ।

ਸੰਤ ਰਤਨ ਸਿੰਘ ਜੀ ਨੇ ਆਪਣੇ ਗ੍ਰਹਿ ਪਿਲਰ, ਹੈਰੋ ਵਿਖੇ ੩.੮.੦੩ ਦਿਨ ਐਤਵਾਰ ਨੂੰ ਸਾਧ ਸੰਗਤ ਦਾ ਮੇਲਾ ਕਰਵਾਇਆ।

ਇਹ ਸਮਾਗਮ ਆਪ ਜੀ ਨੇ ਆਪਣੇ ਵਡੇ ਸਪੁਤਰ ਡਾਕਟਰ ਪਵਿਤਰ ਸਿੰਘ ਦੀ ਸਪੁਤਰੀ ਬੀਬੀ ਸੀਤਲ ਪ੍ਰੀਤ ਕੌਰ ਦੇ ਡਾਕਟਰੀ ਪਾਸ ਕਰਨ ਦੀ ਖੁਸ਼ੀ ਵਿਚ ਕਰਵਾਇਆ। ਸਤਿਗੁਰੂ ਜੀ ਦੀ ਅਪਾਰ ਕਿਰਪਾ ਹੋਈ ਹੈ।

ਡਾ. ਪਵਿਤਰ ਸਿੰਘ ਜੀ ਫਲੋਰੀਡਾ ਅਮਰੀਕਾ ਅਤੇ ਛੋਟੇ ਵੀਰ ਸ. ਚੇਤਨ ਸਿੰਘ ਜੀ ਕੈਲੀਫੋਨੀਆ ਅਮਰੀਕਾ ਤੋਂ ਖਾਸ ਇਸ ਸਮਾਗਮ ਵਾਸਤੇ ਆਏ ਸਨ ਸਹਿਤ ਪਰਵਾਰ। ਅੰਮ੍ਰਿਤ ਵੇਲੇ ਤੋਂ ਆਸਾ ਦੀ ਵਾਰ ਦਾ ਕੀਰਤਨ (ਤੰਤਰੀ ਸਾਜ਼ਾਂ ਨਾਲ) ਸੰਤ ਸਤਵਿੰਦਰ ਸਿੰਘ ਭੋਗਲ, ਸੰਤ ਕਿਰਪਾਲ ਸਿੰਘ ਪਨੇਸਰ ਅਤੇ ਕਾਕਾ ਹਰਬੰਸ ਸਿੰਘ ਚਾਨਾ ਨੇ ਬਹੁਤ ਪ੍ਰਭਾਵਸ਼ਾਲੀ ਤਰੀਕੇ ਨਾਲ ਕੀਤਾ ਅਤੇ ਹਵਨ ਵੀ ਹੋਇਆ।

ਉਪਰੰਤ ਇਕ ਸਧਾਰਨ ਪਾਠ ਦਾ ਭੋਗ ਪਾਇਆ ਗਿਆ ਪ੍ਰਵਾਰ ਦੀ ਚੜ੍ਹਦੀ ਕਲਾ ਅਤੇ ਸੁਖ ਸ਼ਾਂਤੀ ਵਾਸਤੇ।

ਅਰਦਾਸ ਤੋਂ ਬਾਦ ਸੰਤ ਦਿਆਲ ਸਿੰਘ ਜੀ (ਲੁਹਾਰਾਂ) ਨੇ ਕਥਾ ਕੀਰਤਨ ਦੁਆਰਾ ਸਾਧ ਸੰਗਤ ਨੂੰ ਨਿਹਾਲ ਕੀਤਾ। ਸੰਤ ਕਿਰਪਾਲ ਸਿੰਘ ਪਨੇਸਰ (ਬਰਮਿੰਘਮ) ਨੇ ਦਿਲਰੁਬਾ ਦੁਆਰਾ ਸਾਧ ਸੰਗਤ ਨੂੰ ਮੋਹਿਤ ਕੀਤਾ। ਉਪਰੰਤ ਬੀਬੀ ਪਵਨਜੀਤ ਕੌਰ (ਸਪੁਤਰੀ ਉਸਤਾਦ ਹਰਭਜਨ ਸਿੰਘ ਜੀ)

ਨੇ ਮਨੋਹਰ ਕੀਰਤਨ ਕੀਤਾ। ਅਰਦਾਸ ਤੋਂ ਉਪਰੰਤ ਸਾਊਥਾਲ ਦੇ ਸਕਤਰ ਸੰਤ ਗੁਰਤੇਜ ਸਿੰਘ ਜੀ ਚਾਨਾ ਨੇ ਆਈਂ ਸਾਧ ਸੰਗਤ ਦਾ ਪ੍ਰਵਾਰ ਵਲੋਂ ਧੰਨਵਾਦ ਕੀਤਾ। ਸਾਰੀ ਸੰਗਤ ਨੂੰ ਸਾਰੇ ਪ੍ਰਵਾਰ ਨੇ ਬੜੇ ਪਿਆਰ ਨਾਲ ਲੰਗਰ ਛਕਾਇਆ।

ਯਾਦ ਰਹੇ ਸੰਤ ਰਤਨ ਸਿੰਘ ਜੀ ਹੁਣ ਵਡੇਰੀ ਉਮਰ ਵਿਚ ਹਨ ਅਤੇ ਸਤਿਗੁਰ ਜੀ ਦੇ ਪੂਰਨ ਸ਼ਰਧਾਲੂ ਹਨ। ਇਸ ਅਵਸਥਾ ਵਿਚ ਵੀ ਆਪ ਨੇ ਸ੍ਰੀ ਆਦਿ ਗ੍ਰੰਥ ਸਾਹਿਬ ਦਾ ਸਾਰਾ ਪਾਠ ਕੀਤਾ। ਸਤਿਗੁਰ ਜੀ ਇਸ ਪ੍ਰਵਾਰ ਨੂੰ ਆਪਣੇ ਚਰਨਾਂ ਦੀ ਪ੍ਰਤੀਤ ਅਤੇ ਗੁਰਸਿਖੀ ਜੀਵਨ ਬਖਸ਼ਣ। ਸੰਤ ਜੀ ਆਪਣੇ ਛੋਟੇ ਸਪੁਤੱਰ ਤਰਲੋਚਨ ਸਿੰਘ ਨਾਲ ਰਹਿੰਦੇ ਹਨ।

ਇਸ ਸਮਾਗਮ ਵਿਚ ਸੰਤ ਹਰਜਿੰਦਰ ਸਿੰਘ ਜੀ (ਸਟੀਲਮੈਨ) ਦੇ ਉਦਮ ਨਾਲ ਈਸਟ ਲੰਡਨ ਦੀ ਸਾਧ ਸੰਗਤ ਅਤੇ ਬਰਮਿੰਘਮ ਤੋਂ ਸੰਤ ਕੁਲਦੀਪ ਸਿੰਘ ਜੀ ਦੇ ਉਪਰਾਲੇ ਨਾਲ ਸੰਗਤ ਨੇ ਦਰਸ਼ਨ ਦਿਤੇ।

ਜਿਸ ਤਰ੍ਹਾਂ ਹਮੇਸ਼ਾ ਹੀ ਸੰਤ ਰਤਨ ਸਿੰਘ ਜੀ ਗੁਰੂ ਘਰ ਵਾਸਤੇ ਬੇਅੰਤ ਮਾਇਆ ਭੇਟ ਕਰਦੇ ਰਹਿੰਦੇ ਹਨ, ਇਸੇ ਤਰ੍ਹਾਂ ਆਪ ਜੀ ਨੇ "ਸਤਿਜੁਗ" ਅਤੇ "ਵਰਿਆਮ" ਵਾਸਤੇ ਸਹਾਇਤਾ ਭੇਜੀ ਹੈ। *—ਸੁਖਪਾਲ ਸਿੰਘ ਭੱਟੀ*

## ਸੰਤ ਉਜਾਗਰ ਸਿੰਘ ਬੀਰ ਨਮਿਤ ਪਾਠ ਦਾ ਭੋਗ



ਕਪੂਰਥਲਾ—ਸੰਤ ਉਜਾਗਰ ਸਿੰਘ "ਬੀਰ ਜੀ" ਲਖਨਊ ਵਾਲੇ ਸ੍ਰੀ ਸਤਿਗੁਰੂ ਜੀ ਦੀ ਦਿੱਤੀ ਹੋਈ ੯੬ ਵਰ੍ਹਿਆਂ ਦੀ ਉਮਰ ਭੋਗ ਕੇ ਮਿਤੀ ੮-੭-੨੦੦੩ ਨੂੰ ਅਕਾਲ-ਚਲਾਣਾ ਕਰ ਗਏ ਹਨ।

ਸੰਤ ਉਜਾਗਰ ਸਿੰਘ ਨੇ ਲਖਨਊ ਰੇਲਵੇ ਵਿਚ ਨੌਕਰੀ ਕੀਤੀ ਅਤੇ ੧੯੬੧ ਵਿਚ ਰਿਟਾਇਰ ਹੋਏ ਸਨ। ਪਿਛਲੇ ਸਾਲ ਉਨ੍ਹਾਂ ਨੂੰ ਲਖਨਊ ਰੇਲਵੇ ਵਿਖੇ ਬੁਲਾ ਕੇ ਰੇਲਵੇ ਮੁਲਾਜ਼ਮਾਂ ਨੇ ਸਭ ਤੋਂ ਜ਼ਿਆਦਾ ਉਮਰ ਦੇ ਜੀਵਤ ਪੈਨਸ਼ਨਰ ਹੋਣ ਲਈ ਸਨਮਾਨਿਤ ਕੀਤਾ ਸੀ। ਆਪ ਜੀ ਸਮੇਤ ਪਰਿਵਾਰ ਸਤਿਗੁਰੂ ਜੀ ਦੇ ਦਰਸ਼ਨ ਕਰਨ ਸ੍ਰੀ ਭੈਣੀ ਸਾਹਿਬ ਗਏ ਸਨ। ਇਸ ਸਾਲ ਵੀ ਲਖਨਊ ਸੱਦ ਕੇ ਉਨ੍ਹਾਂ ਨੂੰ ਰੇਲਵੇ ਦੇ ੧੫੦ ਸਾਲ ਪੂਰੇ ਹੋਣ ਤੇ ਸਨਮਾਨਿਤ ਕੀਤਾ ਗਿਆ।

ਸੰਤ ਉਜਾਗਰ ਸਿੰਘ ਜੀ ਪਿਛਲੇ ਸਾਲਾਂ ਤੋਂ ਜ਼ਿਆਦਾਤਰ ਪੰਜਾਬ ਆਪਣੇ ਛੋਟੇ ਪੁੱਤਰ ਸ੍ਰ. ਹਰਵਿੰਦਰ ਸਿੰਘ, ਪਿੰਡ ਸਿਆਲ, ਜ਼ਿਲ੍ਹਾ ਕਪੂਰਥਲਾ ਵਿਖੇ ਹੀ ਰਹਿੰਦੇ ਸਨ। ਸ੍ਰ ਹਰਵਿੰਦਰ ਸਿੰਘ ਰੇਲ ਕੋਚ ਫੈਕਟਰੀ ਕਪੂਰਥਲਾ ਵਿਚ ਕੰਮ ਕਰਦੇ ਹਨ। ਉਨ੍ਹਾਂ ਦੇ ਵੱਡੇ ਸਪੁੱਤਰ ਸ੍ਰ. ਸੁਰਿੰਦਰ ਸਿੰਘ ਲਖਨਊ ਰਹਿੰਦੇ ਹਨ।

ਸੰਤਾਂ ਨੇ ਇਕ ਸਾਲ ਪਹਿਲਾਂ ਹੀ ਆਪਣੇ ਸਪੁੱਤਰਾਂ ਨੂੰ ਕਹਿ ਦਿੱਤਾ ਸੀ ਕਿ ਮੇਰਾ ਸਸਕਾਰ ਪੂਰੀ ਨਾਮਧਾਰੀ ਮਰਿਆਦਾ ਨਾਲ ਹੀ ਕਰਨਾ। ਉਨ੍ਹਾਂ ਦੀ ਆਗਿਆ ਮੰਨਦਿਆਂ ਹੋਇਆਂ ਉੱਝ ਹੀ ਕੀਤਾ ਗਿਆ।

ਉਨ੍ਹਾਂ ਨਮਿਤ ਸਾਧਾਰਨ ਪਾਠ ਦਾ ਭੋਗ ਮਿਤੀ ੧੯-੭-੨੦੦੩ ਨੂੰ ਰੇਲ ਕੋਚ ਫੈਕਟਰੀ ਕਪੂਰਥਲਾ ਵਿਖੇ ਪਾਇਆ ਗਿਆ। ਜਥੇਦਾਰ ਗੁਰਦੀਪ ਸਿੰਘ ਜੀ ਭੈਣੀ ਸਾਹਿਬ ਵਾਲਿਆਂ ਦੇ ਜਥੇ ਨੇ ਦੀਵਾਨ ਲਾਇਆ ਤੇ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਕੀਤੀ ਕਿ ਸੱਚੇ ਪਾਤਸ਼ਾਹ ਉਨ੍ਹਾਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ੀਂ ਅਤੇ ਪਰਿਵਾਰ ਨੂੰ ਭਾਣਾ ਮੰਨਣ ਦਾ ਬਲ ਬਖਸ਼ੀਂ।

ਇਸ ਮੌਕੇ ਗੁਰਦੁਆਰਾ ਸ੍ਰੀ ਭੈਣੀ ਸਾਹਿਬ, ਸਪਤਾਹਿਕ ਸਤਿਜੁਗ ਅਤੇ ਮਾਸਕ 'ਵਰਿਆਮ' ਵਾਸਤੇ ਮਾਇਆ ਵੀ ਭੇਟ ਕੀਤੀ।

ਉਪਰੰਤ ਗੁਰੂ ਕਾ ਲੰਗਰ ਅਤੁੱਟ ਵਰਤਾਇਆ ਗਿਆ।

## ਮਾਤਾ ਧਿਆਨ ਕੌਰ ਦੇ ਵਰ੍ਹੀਣੇ ਦਾ ਭੋਗ



ਸਵਰਗੀ ਸ੍ਰ. ਗੁਰਬਖਸ਼ ਸਿੰਘ ਸ਼ੌਕ ਜੀ ਦੀ ਸੁਪਤਨੀ ਮਾਤਾ ਧਿਆਨ ਕੌਰ ਪਿਛਲੇ ਵਰ੍ਹੇ ੩.੮.੦੨ ਨੂੰ ਇੰਗਲੈਂਡ

(ਸਲੋਹ) ਵਿੱਚ ਚੜ੍ਹਾਈ ਕਰ ਗਏ ਸਨ। ਉਹਨਾਂ ਦੇ ਵਰੀਣੇ ਦਾ ਭੋਗ ਉਹਨਾਂ ਦੇ ਸਪੁੱਤਰਾਂ ਵਲੋਂ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਸ੍ਰੀ ਭੈਣੀ ਸਾਹਿਬ ਵਿਖੇ ੧੩.੭.੦੩ ਨੂੰ ਪਾਇਆ ਗਿਆ।

੧੯੫੩ ਵਿੱਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮੇਹਰ ਦੀ ਦ੍ਰਿਸ਼ਟੀ ਕਰਕੇ ਸ੍ਰ. ਗੁਰਬਖਸ਼ ਸਿੰਘ ਸ਼ੌਕ ਨੂੰ ਆਪਣੇ ਚਰਨਾਂ ਨਾਲ ਲਾਇਆ। ਪਿਤਾ ਜੀ ਰਾਗੀ, ਕਵੀ ਤੇ ਲੇਖਕ ਸਨ। ਸੱਚੇ ਪਾਤਸ਼ਾਹ ਸਤਿਗੁਰੂ ਪ੍ਰਤਾਪ ਸਿੰਘ ਜੀ ਬਹੁਤ ਖੁਸ਼ੀਆਂ ਬਖਸ਼ਦੇ ਸਨ। ਉਨ੍ਹਾਂ ਦੀ ਕਿਰਪਾ ਸਦਕਾ ਹੀ ੧੯੬੫ ਵਿੱਚ ਇੰਗਲੈਂਡ ਜਾ ਕੇ ਭੀ ਉਹਨਾਂ ਆਪਣੇ ਪ੍ਰੀਤਮ ਦੇ ਚਰਨਾਂ ਨਾਲ ਪਿਆਰ ਬਣਾਈ ਰੱਖਿਆ।

ਇਸੇ ਤਰ੍ਹਾਂ ਨਿਤਨੇਮ, ਇਸ਼ਨਾਨ ਤੇ ਬੰਦਗੀ ਸਦਕਾ ਹੀ ਗਰੀਬ ਨਿਵਾਜ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਆਪਣੀ ਕਿਰਪਾ ਨਾਲ ਲੈਸਟਰ ਮਾਤਾ ਜੀ ਦੇ ਗ੍ਰਹਿ ਤੇ ਸਲੋਹ ਸ੍ਰ. ਜਗਦੀਸ਼ ਸਿੰਘ ਮਾਨ ਦੇ ਗ੍ਰਹਿ ਨੂੰ ਪਵਿੱਤਰ ਕਰਦੇ ਸਨ। ਪਿਤਾ ਜੀ ੨ ਫਰਵਰੀ ੧੯੭੮ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿੱਚ ਜਾ ਬਿਰਾਜੇ। ਮਾਤਾ ਜੀ ਨੇ ਸਤਿਗੁਰੂ ਜੀ ਦਾ ਹੁਕਮ ਮੰਨਦਿਆ ਭਾਣਾ ਮਿੱਠਾ ਕਰਕੇ ਮੰਨਿਆ ਤੇ ਅਖੀਰ ਸਮੇਂ ਤੀਕ ਆਪਣਾ ਇਸ਼ਨਾਨ, ਨਿਤਨੇਮ, ਬੰਦਗੀ, ਅੰਮ੍ਰਿਤ ਵੇਲੇ ਦਾ ਜਾਗਣਾ ਪੂਰਾ ਸਹੀ ਰੱਖਿਆ। ਹੁਣ ਕੁਝ ਸਾਲਾਂ ਤੋਂ ਮਾਤਾ ਜੀ ਸਲੋਹ ਆਪਣੇ ਸਪੁੱਤਰਾਂ ਕੋਲ ਆ ਗਏ ਸਨ ਤੇ ਕੁਝ ਦਿਨ ਬੀਮਾਰ ਰਹਿ ਕੇ ਆਪਣੀ ਸੰਸਾਰਿਕ ਯਾਤਰਾ ਪੂਰੀ ਕਰ ਗਏ। ਗਰੀਬ ਨਿਵਾਜ ਜੀ ਕਿਰਪਾ ਕਰਨ ਉਹਨਾਂ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਦੇਣ।

*ਸੂਬਾ ਮਹਿੰਦਰ ਕੌਰ (ਸਪੁੱਤਰੀ)*

## ੪੪ਵਾਂ ਸੰਗੀਤ ਸੰਮੇਲਨ

ਸੰਗੀਤ ਕਲਾ ਮੰਚ (ਰਜਿ.) ਜਲੰਧਰ ਦਾ ੪੪ਵਾਂ ਸੰਗੀਤ ਸੰਮੇਲਨ ਦਿਨ ਐਤਵਾਰ ੧੨ ਅਕਤੂਬਰ ੨੦੦੩ ਨੂੰ ਗੁਰੂ ਨਾਨਕ ਦੇਵ ਲਾਇਬ੍ਰੇਰੀ ਜਲੰਧਰ ਵਿਖੇ ਹੋਵੇਗਾ, ਜਿਸ ਵਿੱਚ ਕਈ ਕਲਾਕਾਰ ਭਾਗ ਲੈਣਗੇ। ਮੰਚ ਦੇ ਸਕੱਤਰ ਪ੍ਰੋ. ਜੋਗਿੰਦਰ ਬਾਵਰਾ ਨੇ ਇਹ ਸੂਚਨਾ ਦਿੱਤੀ।

## ਸੰਤ ਕਿਹਰ ਸਿੰਘ ਦਰਜ਼ੀ ਪਰਿਵਾਰ ਦੇ ਜੀਆਂ ਦੇ ਚਲਾਣੇ

ਸੰਤਨਗਰ (ਸਿਰਸਾ) - ਇਲਾਕੇ ਦੇ ਪ੍ਰਸਿੱਧ ਨਾਮਧਾਰੀ ਸੰਤ ਕਿਹਰ ਸਿੰਘ ਜੀ ਦਰਜ਼ੀ ਦੇ ਪਰਿਵਾਰ ਦੇ ਤਿੰਨ ਜੀਅ ਸਵਾ ਕੁ ਮਹੀਨੇ ਦੇ ਵਕਫੇ ਵਿਚ ਵਾਰੀ ਵਾਰੀ ਸਦੀਵੀ ਵਿਛੋੜਾ ਦੇ ਗਏ ਹਨ।

ਸੰਤ ਜੀ ਦੀ ਇਕ ਅਧੇੜ ਉਮਰ ਦੀ ਲੜਕੀ ਅਪਾਹਜ ਸੀ, ਪਹਿਲਾਂ ਮਈ ਦੇ ਦੂਜੇ ਕੁ ਅੱਧ ਵਿਚ ਉਹ ਅਕਾਲ ਚਲਾਣਾ ਕਰ ਗਈ। ਫਿਰ ਸੰਤਾਂ ਦੀ ਧਰਮ ਪਤਨੀ ਬੀਬੀ ਕਿਰਪਾਲ ਕੌਰ ਨੇ ਆਪਣਾ ਜੀਵਨ ਸਫਰ ਲੜਕੀ ਤੋਂ ਦਸ ਕੁ ਦਿਨ ਬਾਦ ਪੂਰਾ ਕਰ ਲਿਆ। ਬੀਬੀ ਕਿਰਪਾਲ ਕੌਰ ਸ੍ਰੀ ਭੈਣੀ ਸਾਹਿਬ ਦੇ ਪ੍ਰਸਿੱਧ ਦਰਜ਼ੀ ਸੰਤ ਅਨੰਤਾ ਸਿੰਘ ਹੋਰਾਂ ਦੀ ਸਪੁੱਤਰੀ ਸੀ। ਉਹ ਬੜੇ ਨੇਕ ਅਤੇ ਮਿਠ-ਬੋਲੜੇ ਸੁਭਾਉ ਵਾਲੇ ਸਨ। ਸੰਤ ਅਨੰਤਾ ਸਿੰਘ ਅਤੇ ਉਹਨਾਂ ਦੇ ਭਰਾ ਸੰਤ ਜਗਤ ਸਿੰਘ ਹੋਰਾਂ ਦੇ ਪਿਤਾ ਜੀ ਨੂੰ ਸੰਗਤ ਦੀ ਬਸਤਰਾਂ ਦੀ ਸਿਊਣ ਦੀ ਸੇਵਾ ਕਰਨ ਲਈ ਗੁਰੂ ਹਰੀ ਸਿੰਘ ਜੀ ਗੁਆਂਢੀ ਪਿੰਡ ਟੇਢੇਵਾਲ ਤੋਂ ਭੈਣੀ ਸਾਹਿਬ ਲਿਆਏ ਸਨ। ਨਾਮਧਾਰੀ ਕਾਟ ਦੇ ਬਸਤਰ ਸਿਊਣ ਦੀ ਜਾਚ ਇਹਨਾਂ ਦੋਹਾਂ ਭਰਾਵਾਂ ਨੇ ਅਨੇਕਾਂ ਮਾਈਆਂ ਭਾਈਆਂ ਨੂੰ ਸਿਖਾਈ। ਬੀਬੀ ਜੀ ਦਾ ਭੋਗ ੩ ਜੂਨ ੨੦੦੩ ਈ. ਨੂੰ ਸੰਤ ਨਗਰ ਇਲਾਕੇ ਅਤੇ ਦਿੱਲੀ ਦੀ ਸੰਗਤ ਦੀ ਹਾਜ਼ਰੀ ਵਿਚ ਸੰਤ ਨਗਰ ਵਿਖੇ ਪਾਇਆ ਗਿਆ। ਫਿਰ ਤਿੰਨਾਂ ਕੁ ਹਫਤਿਆਂ ਦੇ ਵਿਚ, ਸੰਤ ਕਿਹਰ ਸਿੰਘ ਜੀ ਵੀ ਆਪਣੀ ਖੇਡ ਸਮੇਟ ਗਏ। ਉਹਨਾਂ ਨਮਿਤ ੨੩ ਜੂਨ ਨੂੰ ਫਿਰ ਸੰਤ ਨਗਰ ਵਿਖੇ ਸਾਧਾਰਨ ਪਾਠ ਦਾ ਭੋਗ ਪਾਕੇ ਉਹਨਾਂ ਨੂੰ ਯਾਦ ਕੀਤਾ ਗਿਆ। ਸੰਤ ਜੀ ਦਾ ਪਿਛੋਕੜ ਗੜ੍ਹਦੀਵਾਲਾ (ਹੁਸ਼ਿਆਰਪੁਰ) ਦੇ ਪਾਸ ਦਾ ਸੀ। ਉਹ ਸੰਤ ਬਾਬਾ ਹਰਨਾਮ ਸਿੰਘ ਜੀ ਅਲੂਈਏ, ਜਿਹਨਾਂ ਦਾ ਗੜ੍ਹਦੀਵਾਲੇ ਡੇਰਾ ਸੀ ਤੇ ਜੋ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਦੇ ਤਿਆਰ-ਬਰ-ਤਿਆਰ ਸਿੰਘ ਸਨ, ਤੋਂ ਵਰੋਸਾਏ ਸਨ। ਇਨ੍ਹਾਂ ਸਾਰੇ ਭੋਗਾਂ ਸਮੇਂ ਜਥੇਦਾਰ ਗੁਰਬਚਨ ਸਿੰਘ ਸੰਤ ਨਗਰ ਵਾਲਿਆਂ ਦੀਵਾਨ ਸਜਾਏ। ਜੋਗਿੰਦਰ ਸਿੰਘ ਮੁਕਤਾ, ਵਰਿਆਮ ਸਿੰਘ ਪਿਆਸਾ, ਪ੍ਰਕਾਸ਼ ਸਿੰਘ ਰਾਇਸਰੀ ਆਦਿ ਕਵੀਆਂ ਨੇ ਅਤੇ ਕਾਮਰੇਡ ਸੁਵਰਨ ਸਿੰਘ ਵਿਰਕ, ਕਾਮਰੇਡ ਜਸਵੰਤ ਸਿੰਘ ਜੋਸ਼, ਭਗਵਾਨ ਸਿੰਘ ਚੱਠਾ ਆਦਿ ਨੇ ਸ਼ਰਧਾਂਜਲੀਆਂ ਭੇਟ ਕੀਤੀਆਂ। ਸੰਤ ਜੀ ਨੇ ਸਾਰੀ ਉਮਰ ਨਾਮਧਾਰੀ ਕਾਟ ਦੇ ਬਸਤਰਾਂ ਤੋਂ ਬਿਨਾਂ ਹੋਰ ਬਸਤਰਾਂ ਦੀ ਸਿਲਾਈ ਨਹੀਂ ਕੀਤੀ। ਉਹਨਾਂ ਦਾ ਵੱਡਾ ਸਪੁੱਤਰ ਗੁਰਦੇਵ ਸਿੰਘ ਵੀ ਬਸਤਰਾਂ ਦਾ ਉਸਤਾਦ ਕਾਰੀਗਰ ਅਤੇ ਆਪਣੇ ਮਾਮੇ ਸ. ਜਸਵੰਤ ਸਿੰਘ ਹੋਰਾਂ ਵਾਲੇ ਸ਼ਹਿਰ ਦਿੱਲੀ ਵਿੱਚ ਰਹਿੰਦਾ ਹੈ। ਛੋਟਾ ਲੜਕਾ ਸ. ਅਮਰੀਕ ਸਿੰਘ ਸਬਰੰਗ ਪ੍ਰਗਤੀਸ਼ੀਲ ਕਵੀ ਅਤੇ ਇਲਾਕਾ ਸੀ. ਪੀ. ਆਈ. ਦਾ ਵਰਕਰ ਹੈ। ਸਭ ਤੋਂ ਛੋਟਾ ਲੜਕਾ ਪੂਰਨ ਸਿੰਘ ਹੁਣ ਸ੍ਰੀ ਭੈਣੀ ਸਾਹਿਬ ਰਹਿ ਕੇ ਪਿਤਾ-ਪੁਰਖੀ ਸੇਵਾ ਕਰਦਾ ਹੈ। ਸ਼ਰਧਾਂਜਲੀ ਸਮਾਗਮ ਸਮੇਂ ਹਾਜ਼ਰ ਸੰਗਤ ਨੇ ਇਸ ਪੁਰਾਣੇ ਗੁਰਸਿੱਖ ਪਰਿਵਾਰ ਦੀ ਆਰਥਿਕ ਸੰਕਟ ਵਿੱਚ ਬਾਂਹ ਫੜਨ

ਲਈ ਆਪਣੇ ਪੰਥਕ ਮੁਖੀਆਂ ਨੂੰ ਅਪੀਲ ਵੀ ਕੀਤੀ। ਸੰਤ ਜੀ ਦੀ ਆਯੂ ੯੫ ਵਰ੍ਹੇ ਅਤੇ ਬੀਬੀ ਦੀ ੮੫ ਵਰ੍ਹੇ ਸੀ।

## ਸ. ਬੇਅੰਤ ਸਿੰਘ ਸਰਹੱਦੀ ਨਾਲ ਭਾਣਾ ਵਾਪਰ ਗਿਆ

ਸਾਡੇ ਮਿਤਰ ਸ. ਬੇਅੰਤ ਸਿੰਘ ਸਰਹਦੀ ਮਾਲਕ ਤੇ ਸੰਪਾਦਕ ਸਪਤਾਹਕ 'ਸਿਮਰਨ' ਜਲੰਧਰ ਅਤੇ ਪ੍ਰਧਾਨ ਇਤਿਹਾਸਕ ਗੁਰਦੁਆਰਾ ਛੇਵੀਂ ਪਾਤਸ਼ਾਹੀ ਬਸਤੀ ਸ਼ੇਖ ਜਲੰਧਰ ਨੂੰ ਭਾਰੀ ਦੁਖ ਅਤੇ ਸਦਮਾ ਪਹੁੰਚਾ ਹੈ। ਉਹਨਾਂ ਦੇ ਵੱਡੇ ਦਾਮਾਦ ਪ੍ਰੋ. ਅਰਵਿੰਦਰਪਾਲ ਸਿੰਘ ਕਪੂਰਥਲਾ ੩੭ ਸਾਲ ਦੀ ਭਰ ਜੁਆਨ ਉਮਰ ਵਿੱਚ ਸਦੀਵੀਂ ਵਿਛੋੜਾ ਦੇ ਗਏ ਹਨ। ਅਸੀਂ ਸਮਝਦੇ ਹਾਂ ਕਿ ਦੁਨੀਆਦਾਰ ਲੋਕਾਂ ਨੂੰ ਧੀ ਦਾ ਦੁੱਖ ਵਡੀ ਸੱਟ ਹੁੰਦੀ ਹੈ। ਸ. ਅਰਵਿੰਦਰਪਾਲ ਸਿੰਘ ਹਰਮਨ ਪਿਆਰਾ ਧਾਰਮਕ ਰੁਚੀਆਂ ਵਾਲਾ ਕੀਰਤਨ ਦਾ ਰਸੀਆ ਪੜਿਆ ਲਿਖਿਆ ਨੌਜਵਾਨ ਸੀ। ਵਿਛੜੀ ਜੀਵ ਆਤਮਾ ਨਮਿਤ ਕਪੂਰਥਲਾ ਦੇ ਸਟੇਟ ਗੁਰਦੁਆਰਾ ਵਿਖੇ ਅੰਤਮ ਅਰਦਾਸ ਵਿੱਚ ਬਹੁਤ ਭਾਰੀ ਗਿਣਤੀ ਵਿਚ ਸੰਗਤਾਂ ਦਾ ਇਕੱਠ ਹੋਇਆ ਅਤੇ ਪ੍ਰੋ. ਅਰਵਿੰਦਰਪਾਲ ਸਿੰਘ ਦੇ ਵਿਛੋੜੇ ਦਾ ਗਮ ਸਭ ਦੇ ਚਿਹਰਿਆਂ ਤੇ ਪ੍ਰਮੁਖ ਤੋਰ ਤੇ ਜ਼ਾਹਰ ਸੀ। ਬਹੁਤ ਸਾਰੇ ਧਾਰਮਕ ਸਮਾਜਕ ਨੇਤਾ ਸਾਹਿਤਕਾਰ, ਪਤਰਕਾਰ ਅਤੇ ਅਧਿਆਪਕ ਅਤੇ ਜੀਵਨ ਦੇ ਵੱਖ ਵੱਖ ਵਰਗਾਂ ਨਾਲ ਜੁੜੇ ਲੋਕਾਂ ਨੇ ਸ਼ਰਧਾਂਜਲੀ ਭੇਟ ਕੀਤੀ।

ਅਸੀਂ ਸਰਹਦੀ ਪਰਿਵਾਰ ਦੇ ਇਸ ਅਸਹਿ ਵਿਛੋੜੇ ਦੇ ਮੌਕੇ ਤੇ ਸੰਵੇਦਨਾ ਪਰਗਟ ਕਰਦੇ ਵਿਛੜੀ ਜੀਵ ਆਤਮਾ ਦੀ ਸਦਗਤੀ ਅਤੇ ਪਰਿਵਾਰ ਨੂੰ ਬਲ ਬਖਸ਼ਣ ਦੀ ਅਰਦਾਸ ਕਰਦੇ ਹਾਂ।

*—ਜਗਦੀਸ਼ ਸਿੰਘ*

## ਗੁਰਦਿਆਲ ਰੌਸ਼ਨ ਨੂੰ ਸਦਮਾ

ਪੰਜਾਬੀ ਦੇ ਪ੍ਰਸਿਧ ਸ਼ਾਇਰ ਸ੍ਰੀ ਗੁਰਦਿਆਲ ਰੋਸ਼ਨ ਦੀ ਜੀਵਨ ਸਾਥਣ ਬੀਬੀ ਸਤਿੰਦਰ ਕੌਰ ਜੀ ਪਿਛਲੇ ਦਿਨੀਂ ਸਦੀਵੀ ਵਿਛੋੜਾ ਦੇ ਗਏ ਹਨ। ਇਸ ਗਮ ਦੇ ਅਵਸਰ ਤੇ ਪੰਜਾਬੀ ਦੇ ਬੁੱਧੀਜੀਵੀਆਂ ਲੇਖਕਾਂ ਨੇ ਗੁਰਦਿਆਲ ਰੋਸ਼ਨ ਹੋਰਾਂ ਨਾਲ ਡੂੰਘੀ ਹਮਦਰਦੀ ਪਰਗਟ ਕੀਤੀ ਹੈ।ਅਸੀਂ ਸਮਝਦੇ ਹਾਂ ਕਿ ਗੁਰਦਿਆਲ ਹੋਰਾਂ ਨੂੰ ਆਪਣੇ ਜੀਵਨ ਦੀ ਭਾਰੀ ਸੱਟ ਲੱਗੀ ਹੈ। ਸਾਡੇ ਵਲੋਂ ਤਾਂ ਅਰਦਾਸ ਅਤੇ ਡੂੰਘੀ ਸੰਵੇਦਨਾ ਹੈ। ਜ਼ਿੰਦਗੀ ਦਾ ਬਹੁਤ ਭਾਰੀ ਇਮਤਿਹਾਨ ਗੁਰਦਿਆਲ ਰੋਸ਼ਨ ਨੂੰ ਪੈ ਗਿਆ ਹੈ। ਅਰਦਾਸ ਕਰਦੇ ਹਾਂ ਕਿ ਇਸ ਰਾਹ ਤੇ ਤੁਰਨ ਦੀ ਹਿੰਮਤ ਪਰਮਾਤਮਾ ਉਹਨਾਂ ਨੂੰ ਬਖਸ਼ੇ।

## ਸ੍ਰੀ ਹਰਨਾਮ ਦਾਸ ਸਹਿਰਾਈ ਨਮਿਤ ਸਮਾਗਮ

ਭਾਸ਼ਾ ਵਿਭਾਗ ਪੰਜਾਬ ਵਲੋਂ ਭਾਸ਼ਾ ਭਵਨ ਪਟਿਆਲਾ ਵਿਖੇ ੨੨ ਅਗਸਤ ਨੂੰ ਸ਼੍ਰੋਮਣੀ ਸਾਹਿਤਕਾਰ ਸ੍ਰੀ ਹਰਨਾਮ ਦਾਸ ਸਹਿਰਾਈ ਦੀ ਯਾਦ ਨੂੰ ਸਮਰਪਿਤ ਸਾਹਿਤ ਗੋਸ਼ਟੀ ਦਾ ਆਯੋਜਨ ਕੀਤਾ ਗਿਆ। ਇਸ ਸਮਾਗਮ ਦੀ ਪ੍ਰਧਾਨਗੀ ਡਾ. ਇੰਦਰਪਾਲ ਸਿੰਘ ਸਾਬਕਾ ਪ੍ਰੋ. ਵਾਈਸ ਚਾਂਸਲਰ, ਗੁਰੂ ਨਾਨਕ ਦੇਵ ਯੂਨੀਵਰਸਿਟੀ ਨੇ ਕੀਤਾ।ਉਨ੍ਹਾਂ ਆਪਣੇ ਵਿਚਾਰ ਪ੍ਰਗਟਾਉਂਦੇ ਹੋਏ ਦੱਸਿਆ ਕਿ ਹਰਨਾਮ ਦਾਸ ਸਹਿਰਾਈ ਇਕ ਨਿਰਪੱਖ ਸ਼ਖਸੀਅਤ ਦਾ ਮਾਲਕ ਸੀ। ਉਹ ਕਦੇ ਵੀ ਸੱਚਾਈ ਕਹਿਣ ਤੋਂ ਗੁਰੇਜ਼ ਨਹੀਂ ਸੀ ਕਰਦਾ। ਭਾਵੇਂ ਇਸ ਬਦਲੇ ਇਸ ਨੂੰ ਕਈ ਵਾਰੀ ਭਰਵੇਂ ਵਿਰੋਧ ਦਾ ਵੀ ਸਾਹਮਣਾ ਕਰਨਾ ਪਿਆ।

ਉਨ੍ਹਾਂ ਨੇ ਮਾਂ-ਬੋਲੀ ਰਾਹੀਂ ਸਿੱਖਿਆ ਪ੍ਰਾਪਤ ਕਰਨ ਨੂੰ ਸਭ ਤੋਂ ਯੋਗ ਸਾਧਨ ਦੱਸਿਆ। ਇਸ ਮੌਕੇ ਡਾ. ਮਦਨ ਲਾਲ ਹਸੀਜਾ, ਡਾਇਰੈਕਟਰ ਭਾਸ਼ਾ ਵਿਭਾਗ ਪੰਜਾਬ ਨੇ ਸਮਾਗਮ ਵਿਚ ਸ਼ਿਰਕਤ ਕਰਨ ਆਏ ਮਹਿਮਾਨਾਂ ਨੂੰ ਜੀ ਆਇਆਂ ਕਹਿੰਦਿਆਂ ਦੱਸਿਆ ਕਿ ਸ੍ਰੀ ਹਰਨਾਮ ਦਾਸ ਸਹਿਰਾਈ ਨੇ ਗੁਣਾਤਮਕ ਤੇ ਗਿਣਾਤਮਕ ਪੱਖੋਂ ਭਰਪੂਰ ਸਾਹਿਤ ਸਿਰਜਨਾ ਕਰਕੇ ਪੰਜਾਬੀ ਸਾਹਿਤ ਦੇ ਖਜ਼ਾਨੇ ਨੂੰ ਭਰਪੂਰ ਕੀਤਾ ਹੈ।

ਇਸ ਅਵਸਰ ਤੇ ਕਰਵਾਈ ਗਈ ਸਾਹਿਤ ਗੋਸ਼ਟੀ ਵਿਚ ਪ੍ਰੋ. ਐਸ. ਸੋਜ਼ ਨੇ ਸਹਿਰਾਈ ਦੇ ਇਤਿਹਾਸਕ ਨਾਵਲਾਂ ਵਿਚ ਇਤਿਹਾਸਕ ਤੱਥਾਂ ਦੀ ਪੇਸ਼ਕਾਰੀ ਤੇ ਚਰਚਾ ਕਰਦਿਆਂ ਸਹਿਰਾਈ ਦੇ ਆਪਣੇ ਬੋਲਾਂ 'ਚ ਉਸ ਦੇ ਵਿਅਕਤਿਤਵ ਅਤੇ ਸਾਹਿਤ ਸਿਰਜਨਾ ਦੇ ਪ੍ਰਮੁੱਖ ਪਹਿਲੂਆਂ ਬਾਰੇ ਭਰਪੂਰ ਰੋਸ਼ਨੀ ਪਾਈ। ਸ੍ਰੀ ਜਗਦੀਸ਼ ਸਿੰਘ ਵਰਿਆਮ ਨੇ ਸਹਿਰਾਈ ਨਾਲ ਬਿਤਾਏ ਪਲਾਂ ਦੀ ਦਾਸਤਾਨ ਤੇ ਚਰਚਾ ਕਰਦਿਆਂ ਦੱਸਿਆ ਕਿ ਸਹਿਰਾਈ ਆਰਥਿਕ ਪੱਖੋਂ ਸਮਰਥ ਹੋਣ ਦੇ ਬਾਵਜੂਦ ਸਾਦੀ ਜ਼ਿੰਦਗੀ ਜਿਊਣ ਦੇ ਵਧੇਰੇ ਆਦੀ ਸਨ। ਸਾਹਿਤਕ ਖੇਤਰ ਵਿਚ ਉਹ ਇਕ ਸੁਚੱਜੇ ਸਾਹਿਤਕਾਰ ਵਜੋਂ ਜਾਣੇ ਜਾਂਦੇ ਸਨ। ਉਹ ਹਰ ਵਿਅਕਤੀ ਨੂੰ ਆਪਣੇ ਸਪੱਸ਼ਟ ਵਿਚਾਰਾਂ ਕਰਕੇ ਕੀਲਣ ਦੀ ਸ਼ਕਤੀ ਰੱਖਦੇ ਹਨ। ਉਨ੍ਹਾਂ ਨੇ ਲੋਕਾਂ ਵਿਚ ਵਿਚਰਕੇ ਪ੍ਰਾਪਤ ਕੀਤੇ ਅਨੁਭਵ ਨੂੰ ਆਪਣੀ ਸਾਹਿਤ ਸਿਰਜਨਾ ਦਾ ਆਧਾਰ ਬਣਾਇਆ। ਇਹੋ ਹੀ ਉਨ੍ਹਾਂ ਦੀ ਸਫਲਤਾ ਦਾ ਵੱਡਾ ਰਾਜ਼ ਹੈ। ਇਸ ਸਮੇਂ ਪ੍ਰੋ. ਪਿਆਰਾ ਸਿੰਘ ਭੋਗਲ, ਸੰਤੋਖ ਸਿੰਘ ਸਫਰੀ, ਓਮ ਪ੍ਰਕਾਸ਼ ਗਾਸੋਂ, ਪ੍ਰੋ. ਕ੍ਰਿਪਾਲ ਸਿੰਘ ਕਸੇਲ ਅਤੇ ਡਾ. ਕੁਲਵੰਤ ਕੌਰ ਨੇ ਵਿਚਾਰ ਚਰਚਾ ਵਿਚ ਭਾਗ ਲੈਂਦਿਆ ਸਹਿਰਾਈ ਦੀ ਸ਼ਖਸੀਅਤ ਅਤੇ ਸਾਹਿਤ ਸਿਰਜਨਾ ਦੇ ਪ੍ਰਮੁੱਖ ਪਹਿਲੂਆਂ 'ਤੇ ਰੋਸ਼ਨੀ ਪਾਈ। ਇਨ੍ਹਾਂ ਤੋਂ ਇਲਾਵਾ ਡਾ. ਹਰਚੰਦ ਸਿੰਘ ਸਰਹਿੰਦੀ, ਡਾ. ਚਰਨ ਸਿੰਘ ਗਿੱਲ, ਡਾ. ਪ੍ਰੀਤਮ ਸੈਨੀ, ਮਹਿੰਦਰ ਸਿੰਘ ਸਾਦਿਕ, ਰਘਬੀਰ ਸਿੰਘ ਭਰਤ, ਮਨਮੋਹਨ ਸਿੰਘ ਦਾਊ, ਕੇਵਲ ਮਾਣਕਪੁਰੀ, ਡਾ. ਗੁਰਬਚਨ ਸਿੰਘ ਸਾਕੀ ਸੁਖਦੇਵ ਮਾਧਪੁਰੀ ਅਤੇ ਬਾਬੂ ਰਾਮ ਦੀਵਾਨਾ ਆਦਿ ਪ੍ਰਸਿੱਧ ਵਿਦਵਾਨਾਂ ਨੇ ਗੋਸ਼ਟੀ ਵਿਚ ਸ਼ਮੂਲੀਅਤ ਕੀਤੀ।

## ਪ੍ਰਤੀਕਿਰਿਆ

ਵਰਿਆਮ ਦਾ ਟਾਈਟਲ ਪੇਜ ਬੜਾ ਖਿੱਚ ਪਾਉਂਦਾ ਹੈ, ਪਤਾ ਨਹੀਂ ਕਿਉਂ ਉਹ ਪਸ਼ੌਰੀ ਕਵੀ ਚੇਤੇ ਆ ਗਿਆ ਹੈ।

"ਬਰਦਾ" ਸੈਆਂ ਦਰੱਖਤਾਂ ਦੀ ਕਰੇ ਰਾਖੀ
ਮੇਵੇ ਪੱਕੇ ਤਾਂ ਖਾਣ ਨਸੀਬ ਵਾਲੇ।

ਤੁਹਾਡਾ ਸੰਪਾਦਕੀ ਸ਼ਹੀਦਾਂ ਦੇ ਸੁਪਨਿਆਂ ਵਾਲੇ ਮੁਲਕ ਦੀ ਸਿਰਜਣਾ ਦੀ ਗੱਲ ਕਰਦਾ, ਸੁਝਵਾਨਾਂ ਤੋਂ ਇਸ ਦਿਸ਼ਾ ਵਿਚ ਹੋਰ ਤਿੱਖੇ ਕਦਮ ਪੁੱਟਣ ਦੀ ਮੰਗ ਕਰਦਾ ਹੈ। ਭਾਈ ਗੁਰਬਚਨ ਸਿੰਘ ਨਾਮਧਾਰੀ ਆਪਣੇ ਵਿਸ਼ੇ ਵਿਚ ਬੜੇ ਪਾਰੰਗਤ ਹਨ। ਉਹਨਾਂ ਦੀ ਤਰਲ ਲੇਖਣੀ ਅਨਹਦ ਨਾਦ ਸੁਣਾਉਂਦੀ ਹੈ ਅਤੇ ਵਿਸਮਾਦ ਪੈਦਾ ਕਰਦੀ ਹੈ। ਪੁਰਾਣੇ ਸਤਿਕਾਰਤ ਮਿੱਤਰ ਡਾ. ਜਗਤਾਰ ਹੋਰਾਂ ਦੇ ਦਰਸ਼ਨ ਵੀ ਰੂਹ ਦਾ ਰੱਜ ਬਣੇ ਹਨ। ਦਲਬੀਰ ਸਿੰਘ ਤਰਸ ਆਸਟ੍ਰੇਲੀਆ ਵਾਲਿਆਂ ਦੇ ਦਰਸ਼ਨ ਪਹਿਲਾਂ ਪ੍ਰੀਤਮ ਸਿੰਘ ਕਵੀ ਜੀ ਦੀ ਸੰਪਾਦਨਾ ਸਮੇਂ ਸਤਿਜੁਗ ਵਿਚ ਲਗਾਤਾਰ ਹੁੰਦੇ ਸਨ। ਹੁਣ ਤੁਸੀਂ ਉਹਨਾਂ ਦੀਆਂ ਗਹਿਰ ਗੰਭੀਰ ਕਵਿਤਾਵਾਂ-ਗੀਤ ਅਤੇ ਹਲਕੀ ਫੁਲਕੀ ਵਾਰਤਕ ਨਾਲ ਜਾਣ ਪਛਾਣ ਕਰਾਕੇ ਪੁੰਨ ਖੱਟ ਰਹੇ ਹੋ। ਕਦੇ "ਤਰਸ" ਜੀ ਏਧਰ ਆਉਣ ਤਾਂ ਕੂਕਿਆਂ ਦੀ ਡਿਊੜੀ ਵਾਲੇ ਮੁਠੱਡੇ ਪਿੰਡ ਦੇ ਇਸ ਕਲਮ ਦੇ ਧਨੀ ਦੇ ਦਰਸ਼ਨ ਕਰੀਏ। ਸ. ਨਾਹਰ ਸਿੰਘ ਹੋਰਾਂ ਦਾ "ਨਾਮਧਾਰੀ ਇਤਿਹਾਸ" ਜਦੋਂ ਵੀ ਪੜ੍ਹੀਏ ਵਾਰਿਸ ਸ਼ਾਹ ਦੀ "ਹੀਰ" ਜਿਉਂ ਨਵਾਂ ਸੁਆਦ ਦੇਂਦਾ ਹੈ। ਜਤਿੰਦਰ ਪੰਨੂੰ ਹੋਰਾਂ ਦੀ "ਕਾਮਰੇਡ ਦੀ ਸੰਗਤ" ਸਾਨੂੰ ਕਾਮਰੇਡਾਂ ਨੂੰ ਹਸਾਉਣ ਵਾਲੀ ਵੀ ਹੈ ਅਤੇ ਰੁਆਉਣ ਵਾਲੀ ਵੀ। ਪੰਜਾਬੀ ਤਨਜ਼ ਦੇ ਇਸ ਬਾਦਸ਼ਾਹ ਦੇ ਪਾਠਕਾਂ ਦਾ ਘੇਰਾ ਤਾਂ ਖੰਡਾਂ ਬ੍ਰਹਿਮੰਡਾਂ ਵਿਚ ਫੈਲਿਆ ਹੈ। ਸੁਰਜੀਤ ਸਿੰਘ ਜੀਤ ਪੁਰਾਣਾ ਮਿੱਤਰ ਹੈ ਕਦੇ ਕਦੇ ਵਰਿਆਮ ਰਾਹੀਂ ਹੀ ਮਿਲਦਾ ਹੈ। ਡਾ. ਲਖਬੀਰ ਸਿੰਘ ਨਾਮਧਾਰੀ ਵਿਚ ਇਕ ਚੰਗਾ ਲੇਖਕ ਬਣਨ ਦੇ ਸਾਰੇ ਗੁਣ ਮੌਜੂਦ ਹਨ ਆਪਣੀ ਲਗਨ ਵਿਚ ਜੁਟੇ ਰਹਿਣ। ਖਤਾਂ ਵਿਚ ਯਾਦ ਕਰਨ ਵਾਲੇ ਸਾਰੇ ਸੱਜਣਾਂ ਦਾ ਵੀ ਡਾਢਾ ਧੰਨਵਾਦ। ਲੱਗਦਾ ਹੈ ਮੈਂ ਤਰਸੇਮ ਸਿੰਘ ਹੋਰਾਂ ਨੂੰ ਖਤ ਲਿਖਣ ਵਿਚ ਲੇਟ ਹੋ ਗਿਆ ਹਾਂ।

*—ਤੁਹਾਡਾ ਆਪਣਾ ਹੀ*
***ਸੁਵਰਨ ਸਿੰਘ ਵਿਰਕ***
***ਕਰੀਵਾਲਾ (ਸਰਸਾ)***

ਵਰਿਆਮ ਦਾ ਅਗਸਤ ਅੰਕ ਪ੍ਰਾਪਤ ਹੋਇਆ। ਪਹਿਲਾਂ ਵਾਂਗ ਹੀ ਮੈਟਰ ਨਰੋਆ ਹੈ। ਡਾ. ਜਗਤਾਰ ਦੀਆਂ ਗ਼ਜ਼ਲਾਂ ਭਾਵਪੂਰਤ ਹਨ। ਜਤਿੰਦਰ ਪੰਨੂੰ ਦੀ ਰਚਨਾ 'ਕਾਮਰੇਡ ਦੀ ਸੰਗਤ' ਖ਼ੂਬਸੂਰਤ ਵਿਅੰਗ ਹੈ। ਭੇਤੀ ਹੋਣ ਕਰਕੇ ਪੰਨੂੰ ਸਾਹਿਬ ਨੇ ਕਾਮਰੇਡੀ ਜੀਵਨ ਦੀ ਸੋਹਣੀ ਝਲਕ ਪੇਸ਼ ਕੀਤੀ ਹੈ। ਪੰਨੂੰ ਸਾਹਿਬ ਵਧਾਈ ਦੇ ਹੱਕਦਾਰ ਹਨ।

***ਨਵਰਾਹੀ ਘੁਗਿਆਣਵੀ***
*ਨਹਿਰ ਨਜ਼ਾਰਾ ਨਿਊ ਹਰਿੰਦਰ ਨਗਰ,*
*ਫਰੀਦਕੋਟ ੧੫੧੨੦੩*

## ਮੇਲਾ ਜੱਪ ਪ੍ਰਯੋਗ ਸ੍ਰੀ ਭੈਣੀ ਸਾਹਿਬ

ਸ੍ਰੀ ਭੈਣੀ ਸਾਹਿਬ ਵਿਚ ਸਲਾਨਾ ਜੱਪ ਪ੍ਰਯੋਗ ਸਮਾਗਮ ੧ ਅੱਸੂ ਤੋਂ ਸ਼ੁਰੂ ਹੋ ਕੇ ੧ ਕੱਤਕ ਨੂੰ ਸਮਾਪਤ ਹੋਵੇਗਾ। ਭਾਵ ੧੭ ਸਤੰਬਰ ਬੁੱਧਵਾਰ ਤੋਂ ੧੭ ਅਕਤੂਬਰ ਸ਼ੁਕਰਵਾਰ ਤੱਕ ਚਲੇਗਾ।

ਇਸ ਤੋਂ ਪਹਿਲਾਂ ੧੪ ਸਤੰਬਰ ੨੦੦੩ ਐਤਵਾਰ ਨੂੰ ਮਾਤਾ ਭੁਪਿੰਦਰ ਕੌਰ ਯਾਦ ਮੇਲਾ ਹੋਵੇਗਾ। ਅਤੇ ੧੫ ਸਤੰਬਰ ਸੋਮਵਾਰ ਨੂੰ ਸ਼ਹੀਦੀ ਮੇਲਾ ਅੰਮ੍ਰਿਤਸਰ ਦੇ ਸ਼ਹੀਦਾਂ ਨਮਿਤ ਹੋਵੇਗਾ।

## ਵਰਿਆਮ ਨੂੰ ਸਹਿਯੋਗ

- ਪਾਰਲੀਮੈਂਟ ਦੇ ਸਾਬਕਾ ਮੈਂਬਰ ਅਤੇ ਕੁਲ ਹਿੰਦ ਕਾਂਗਰਸ ਕਮੇਟੀ ਦੇ ਸਕੱਤਰ ਸ. ਇਕਬਾਲ ਸਿੰਘ—ਸ. ਮਇਆ ਸਿੰਘ ਨਾਰਵੇ ਵਾਲਿਆਂ ਦੇ ਭਰਾਤਾ ਸ. ਸ਼ਿਵਦਰਸ਼ਨ ਸਿੰਘ ਜੀ ਦੇ ਅਕਾਲ ਚਲਾਣੇ ਸਮੇਂ ਵਰਿਆਮ ਨੂੰ ਸਹਾਇਤਾ ਦਿੱਤੀ ਗਈ। ੧੦੦੦-੦੦
- ਸ. ਦਲਜੀਤ ਸਿੰਘ ਕਲਸੀ (ਤਨਜ਼ਾਨੀਆ ਦੇ ਸ਼ਹਿਰ ਮੋਸ਼ੀ ਤੋਂ) ਆਪਣੇ ਸਪੁੱਤਰ ਕੰਵਰਪਾਲ ਸਿੰਘ ਕਲਸੀ ਈਸਟ ਲੰਡਨ ਯੂਨੀਵਰਸਿਟੀ ਤੋਂ ਬੈਚਲਰ ਆਫ ਸਿਵਲ ਇਨਜੀਨਰਿੰਗ ਵਿਚ ਆਨਰਜ਼ ਦੀ ਡਿਗਰੀ ਲੈਣ ਦੀ ਖੁਸ਼ੀ ਵਿਚ ੧੯੭੪-੦੦
- ਸ. ਹਰਵਿੰਦਰ ਸਿੰਘ ਰੇਲ ਕੋਚ ਫੈਕਟਰੀ ਕਪੂਰਥਲਾ ਅਤੇ ਸ. ਸੁਰਿੰਦਰ ਸਿੰਘ ਲਖਨਊ ਦੇ ਪਿਤਾ ਜੀ ਸੰਤ ਉਜਾਗਰ ਸਿੰਘ ਬੀਰ ਨਮਿਤ ਪਾਠ ਦੇ ਭੋਗ ਸਮੇਂ ੨੫੦-੦੦
- ਸਵ. ਸ. ਗੁਰਬਖਸ਼ ਸਿੰਘ ਸ਼ੌਕ ਦੀ ਸੁਪਤਨੀ ਮਾਤਾ ਧਿਆਨ ਕੌਰ ਸਲੋਹ ਇੰਗਲੈਂਡ ਦੇ ਵਗ੍ਹੀਨੇ ਦੇ ਭੋਗ ਸ੍ਰੀ ਭੈਣੀ ਸਾਹਿਬ ਸਮੇਂ ਪਰਿਵਾਰ ਵਲੋਂ ਸੂਬਾ ਮਹਿੰਦਰ ਕੌਰ ਸੁਪੱਤਰੀ ਰਾਹੀਂ ੫੦੦-੦੦
- ਸ. ਬਲਵੰਤ ਸਿੰਘ ਬੱਲਾਂ ਵਾਲੇ ਜੋੜਾ ਪੁਲ ਜਲੰਧਰ ਦੇ ਵਗ੍ਹੀਨੇ ਦੇ ਭੋਗ ਨਾਮਧਾਰੀ ਧਰਮਸ਼ਾਲਾ ਸੈਂਟਰਲ ਟਾਊਨ ਜਲੰਧਰ ਸਮੇਂ ੧੦੧-੦੦

## ਵਰਿਆਮ ਦੇ ਪਾਠਕਾਂ ਨੂੰ ਬੇਨਤੀ

ਵਰਿਆਮ ਦੇ ਪਾਠਕਾਂ ਨੂੰ ਬੇਨਤੀ ਹੈ ਕਿ ਆਪਣੇ ਆਪਣੇ ਬਕਾਇਆ ਅਤੇ ਨਵੇਂ ਚੰਦੇ ਸ੍ਰੀ ਭੈਣੀ ਸਾਹਿਬ ਵਿਚ ਜਪ ਪ੍ਰਯੋਗ ਮੇਲੇ ਦੇ ਅੰਤਮ ਦਿਨਾਂ ਨੂੰ ਵਰਿਆਮ ਦੇ ਸਟਾਲ ਤੇ ਆ ਕੇ ਜਮਾ ਕਰਵਾਉਣ।

*—ਮੈਨੇਜਰ ਵਰਿਆਮ*

Registered No. PB (0016) 2003 MONTHLY WARIAM Ladowali Road, Jalandhar-144 001
Regd. RNI No. 26453/75 September–2003



ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ, ਕੀਤਾ।
ਫੋਨ : 2222543, ਨਿਵਾਸ : 2456289